ਦਾਦਾ ਭਗਵਾਨ ਪ੍ਰਰੂਪਿਤ

# ਭਾਵਨਾ ਨਾਲ ਸੁਧਰਨ ਜਨਮੋਂ ਜਨਮ

(ਨੌਂ ਕਲਮਾਂ - ਸਾਰੇ ਸ਼ਾਸਤਰਾਂ ਦਾ ਸਾਰ)



Punjabi

ਦਾਦਾ ਭਗਵਾਨ ਕਥਿਤ

# ਭਾਵਨਾ ਨਾਲ ਸੁਧਰਨ ਜਨਮੋਂ ਜਨਮ

ਮੂਲ ਗੁਜਰਾਤੀ ਸੰਕਲਨ: ਡਾ. ਨੀਰੂਭੈਣ ਅਮੀਨ

ਅਨੁਵਾਦ: ਮਹਾਤਮਾਗਣ

ਪ੍ਰਕਾਸ਼ਕ: ਸ਼੍ਰੀ ਅਜੀਤ ਸੀ.ਪਟੇਲ
ਦਾਦਾ ਭਗਵਾਨ ਅਰਾਧਨਾ ਟ੍ਰਸਟ,
'ਦਾਦਾ ਦਰਸ਼ਨ', 5, ਮਮਤਾਪਾਰਕ ਸੁਸਾਇਟੀ,
ਨਵਗੁਜਰਾਤ ਕਾਲਜ ਦੇ ਪਿੱਛੇ,
ਉਸਮਾਨਪੁਰਾ, ਅਹਿਮਦਾਬਾਦ- 380014, ਗੁਜਰਾਤ।
ਫੋਨ: (079) 39830100



ਪਹਿਲਾ ਸੰਸਕਰਣ : ਕਾਪੀਆਂ 1,000 ਨਵੰਬਰ, 2019

**ਭਾਵ ਮੁੱਲ : 'ਪਰਮ ਵਿਨੈ' ਅਤੇ**
**'ਮੈਂ ਕੁੱਝ ਵੀ ਨਹੀਂ ਜਾਣਦਾ', ਇਹ ਭਾਵ!**

ਦ੍ਰਵ ਮੁੱਲ : 20 ਰੁਪਏ

ਮੁਦ੍ਰਕ : ਅੰਬਾ ਆਫਸੇੱਟ
B – 99, ਇਲੈਕਟ੍ਰੌਨੀਕਸ GIDC
ਕ – 6 ਰੋਡ, ਸੈਕਟਰ – 25
ਗਾਂਧੀਨਗਰ – 382044
ਫੋਨ: (079) 39830341

Amba Offset
B – 99, Electronics GIDC
K – 6 Road, Sector – 25
Gandhinagar – 382044
Phone : (079) 39830341

# ਤ੍ਰਿਮੰਤਰ






ਨਮੋ ਵੀਤਰਾਗਾਯ

ਨਮੋ ਅਰਿਹੰਤਾਣਮ

ਨਮੋ ਸਿੱਧਾਣਮ

ਨਮੋ ਆਯਰਿਯਾਣਮ

ਨਮੋ ਊਵਝਾਯਾਣਮ

ਨਮੋ ਲੋਏ ਸਵ੍ਵ ਸਾਹੂਣੰਮ

ਐਸੋ ਪੰਚ ਨੰਮੁਕਾਰੋ ਸਵ੍ਵ ਪਾਵਪਣਾਸਣੋ

ਮੰਗਲਾਣਮ 'ਚ ਸਵ੍ਵੇਸਿਮ

ਪੜ੍ਹਮੰ ਹਵਈ ਮੰਗਲਮ!! (1)

ਓਮ ਨਮੋ ਭਗਵਤੇ ਵਾਸੂਦੇਵਾਯ!! (2)

ਓਮ ਨਮ: ਸ਼ਿਵਾਯ!! (3)

ਜੈ ਸੱਚਿਦਾਨੰਦ





# 'ਦਾਦਾ ਭਗਵਾਨ' ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ 6 ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ: 3 ਦੇ ਬੈਂਚ ਤੇ ਬੈਠੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ ਰੂਪੀ ਦੇਹਮੰਦਰ ਵਿੱਚ ਕੁਦਰਤੀ ਰੂਪ ਨਾਲ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਨ ਰੂਪ ਵਿੱਚ ਪ੍ਰਗਟ ਹੋਏ। ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਬਾ। ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ। 'ਮੈਂ ਕੌਣ? ਭਗਵਾਨ ਕੌਣ? ਜਗਤ ਕੌਣ ਚਲਾਉਂਦਾ ਹੈ? ਕਰਮ ਕੀ ਹਨ? ਮੁਕਤੀ ਕੀ ਹੈ? ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਪੂਰਾ ਰਹੱਸ ਪ੍ਰਗਟ ਹੋਇਆ। ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪੱਟੀਦਾਰ, ਕੰਟਰੈਕਟ ਦਾ ਧੰਦਾ ਕਰਨਵਾਲੇ, ਫਿਰ ਵੀ ਪੂਰਨ ਰੂਪ ਵਿੱਚ ਵੀਤਰਾਗ ਪੁਰਖ!

ਉਹਨਾਂ ਨੂੰ ਪ੍ਰਾਪਤੀ ਹੋਈ, ਉਸੇ ਤਰ੍ਹਾਂ ਕੇਵਲ ਦੋ ਹੀ ਘੰਟਿਆਂ ਵਿੱਚ ਹੋਰ ਯਾਜਕ ਜਨਾਂ (ਮੁਮੁਕਸ਼ੁ) ਨੂੰ ਵੀ ਉਹ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ। ਉਸ ਨੂੰ ਅਕ੍ਰਮ ਮਾਰਗ ਕਿਹਾ। ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਇੱਕ-ਇੱਕ ਪੌੜੀ, ਕ੍ਰਮ ਅਨੁਸਾਰ ਉੱਪਰ ਚੜਨਾ। ਅਕ੍ਰਮ ਭਾਵ ਲਿਫ਼ਟ ਮਾਰਗ, ਸ਼ਾਰਟ ਕੱਟ।

ਉਹ ਖੁਦ ਹਰ ਇੱਕ ਨੂੰ 'ਦਾਦਾ ਭਗਵਾਨ ਕੌਣ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਦੇ ਹਨ ਇਹ ਦਾਦਾ ਭਗਵਾਨ ਨਹੀਂ ਹਨ, ਇਹ ਤਾਂ 'ਏ.ਐਮ.ਪਟੇਲ' ਹਨ। ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਜੋ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ। ਦਾਦਾ ਭਗਵਾਨ ਤਾਂ ਚੌਦਾਂ ਲੋਕ ਦੇ ਨਾਥ ਹਨ। ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ। ਤੁਹਾਡੇ ਵਿੱਚ ਅਵਿਅਕਤ, ਅਪ੍ਰਗਟ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਪ੍ਰਗਟ ਹੋਏ ਹਨ। ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ।"

'ਵਪਾਰ ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ।

ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਕੋਲੋਂ ਪੈਸੇ ਨਹੀਂ ਸਨ ਲਏ, ਸਗੋਂ ਆਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ।

# ਆਤਮਗਿਆਨ ਪ੍ਰਾਪਤੀ ਦੀ ਪ੍ਰਤੱਖ ਲਿੰਕ

'ਮੈਂ ਤਾਂ ਕੁੱਝ ਲੋਕਾਂ ਨੂੰ ਆਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ। ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ?'

**-ਦਾਦਾਸ਼੍ਰੀ**

ਪਰਮ ਪੂਜਨੀਕ ਦਾਦਾਸ਼੍ਰੀ ਪਿੰਡ-ਪਿੰਡ, ਦੇਸ਼-ਵਿਦੇਸ਼ ਘੁੰਮ ਕੇ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ। ਆਪ ਨੇ ਆਪਣੇ ਜੀਵਨਕਾਲ ਵਿੱਚ ਹੀ ਡਾ. ਨੀਰੂਭੈਣ ਅਮੀਨ (ਨੀਰੂਮਾਂ) ਨੂੰ ਆਤਮਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ। ਦਾਦਾਸ਼੍ਰੀ ਦੇ ਸ਼ਰੀਰ ਛੱਡਣ (ਅਕਾਲ ਚਲਾਣੇ) ਤੋਂ ਬਾਅਦ ਨੀਰੂਮਾਂ ਉਸੇ ਤਰ੍ਹਾਂ ਹੀ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ। ਪੂਜਨੀਕ ਦੀਪਕਭਾਈ ਦੇਸਾਈ ਨੂੰ ਵੀ ਦਾਦਾਸ਼੍ਰੀ ਨੇ ਸਤਿਸੰਗ ਕਰਨ ਦੀ ਸਿੱਧੀ ਦਿੱਤੀ ਸੀ। ਨੀਰੂਮਾਂ ਦੀ ਹਾਜ਼ਰੀ ਵਿੱਚ ਹੀ ਉਹਨਾਂ ਦੇ ਆਸ਼ੀਰਵਾਦ ਨਾਲ ਪੂਜਨੀਕ ਦੀਪਕਭਾਈ ਨੇ ਦੇਸ਼ਾਂ-ਵਿਦੇਸ਼ਾਂ ਵਿੱਚ ਕਈ ਥਾਵਾਂ ਤੇ ਜਾ ਕੇ ਸਾਧਕਾਂ ਨੂੰ ਆਤਮ ਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸ਼ਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ। ਇਸ ਆਤਮਗਿਆਨ ਪ੍ਰਾਪਤੀ ਦੇ ਬਾਅਦ ਹਜਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜ਼ੁੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ ਰਮਣਤਾ ਦਾ ਅਨੁਭਵ ਕਰਦੇ ਹਨ।

ਗ੍ਰੰਥ ਵਿੱਚ ਲਿਖੀ ਬਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਦੀ ਇੱਛਾ ਕਰਨ ਵਾਲਿਆਂ ਲਈ ਆਤਮਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ। ਅਕ੍ਰਮ ਮਾਰਗ ਦੇ ਦੁਆਰਾ ਆਤਮਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲਾ ਹੈ। ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੇ ਤਰ੍ਹਾਂ ਪ੍ਰਤੱਖ ਆਤਮਗਿਆਨੀ ਤੋਂ ਆਤਮਗਿਆਨ ਪ੍ਰਾਪਤ ਕਰਕੇ ਹੀ ਖੁਦ ਦਾ ਆਤਮਾ ਜਾਗ੍ਰਤ ਹੋ ਸਕਦਾ ਹੈ।

# ਸੰਪਾਦਕੀ

ਸਵੇਰ ਤੋਂ ਲੈ ਕੇ ਸ਼ਾਮ ਤੱਕ ਘਰ ਵਿੱਚ ਜਾਂ ਬਾਹਰ, ਲੋਕਾਂ ਦੇ ਮੂੰਹ ਤੋਂ ਏਦਾਂ ਸੁਣਨ ਨੂੰ ਮਿਲਦਾ ਹੈ ਕਿ ਅਸੀਂ ਏਦਾਂ ਨਹੀਂ ਕਰਨਾ ਚਾਹੁੰਦੇ ਫਿਰ ਵੀ ਹੋ ਜਾਂਦਾ ਹੈ। ਏਦਾਂ ਕਰਨਾ ਚਾਹੁੰਦੇ ਹਾਂ ਪਰ ਨਹੀਂ ਹੁੰਦਾ। ਭਾਵਨਾ ਬਹੁਤ ਹੈ, ਪੱਕਾ ਨਿਸ਼ਚੈ ਹੈ, ਯਤਨ ਵੀ ਕਰਦੇ ਹਾਂ, ਫਿਰ ਵੀ ਨਹੀਂ ਹੁੰਦਾ।

ਸਾਰੇ ਧਰਮ ਉਪਦੇਸ਼ਕਾਂ ਦੀ ਸਾਧਕਾਂ ਦੇ ਲਈ ਹਮੇਸ਼ਾ ਇਹ ਸ਼ਿਕਾਇਤ ਰਹਿੰਦੀ ਹੈ ਕਿ ਅਸੀ ਜੋ ਕਹਿੰਦੇ ਹਾਂ, ਉਸਨੂੰ ਤੁਸੀਂ ਆਤਮਸਾਤ ਨਹੀਂ ਕਰਦੇ। ਸ਼ਰੋਤਾ ਵੀ ਉਦਾਸ ਹੋ ਕੇ ਅਕੁਲਾਉਂਦੇ ਹਨ ਕਿ ਧਰਮ ਸਬੰਧੀ ਇੰਨਾ ਕੁੱਝ ਕਰਨ ਤੇ ਵੀ ਸਾਡੇ ਵਿਹਾਰ ਵਿੱਚ ਕਿਉਂ ਨਹੀਂ ਆਉਂਦਾ? ਇਸਦਾ ਰਹੱਸ ਕੀ ਹੈ? ਕਿੱਥੇ ਰੁਕਾਵਟ ਹੈ? ਕਿਸ ਤਰ੍ਹਾਂ ਇਸ ਭੁੱਲ ਦਾ ਨਿਵਾਰਣ ਹੋ ਸਕਦਾ ਹੈ?

ਪਰਮ ਪੂਜਨੀਕ ਦਾਦਾ ਭਗਵਾਨ (ਦਾਦਾਸ਼੍ਰੀ) ਨੇ ਇਸ ਕਾਲ ਦੇ ਮਨੁੱਖਾਂ ਦੀ ਕੈਪੇਸਿਟੀ (ਸਮਰੱਥਾ) ਨੂੰ ਦੇਖ ਕੇ, ਉਹਨਾਂ ਦੀ ਯੋਗਤਾ ਅਨੁਸਾਰ ਇਸਦਾ ਹੱਲ ਇੱਕ ਨਵੇਂ ਹੀ ਤਰੀਕੇ ਨਾਲ, ਸੰਪੂਰਨ ਵਿਗਿਆਨਿਕ ਢੰਗ ਨਾਲ ਪ੍ਰਸਤੁਤ ਕੀਤਾ ਹੈ। ਦਾਦਾਸ਼੍ਰੀ ਨੇ ਵਿਗਿਆਨਿਕ ਤਰੀਕੇ ਨਾਲ ਸਪਸ਼ਟੀਕਰਨ ਕਰਦੇ ਹੋਏ ਕਿਹਾ ਹੈ ਕਿ ਵਿਹਾਰ ਤਾਂ ਪਰਿਣਾਮ ਹੈ, ਇਫ਼ੈਕਟ ਹੈ ਅਤੇ ਭਾਵ ਉਹ ਕਾਰਣ ਹੈ, ਕਾਜ਼ ਹੈ। ਪਰਿਣਾਮ ਵਿੱਚ ਸਿੱਧਾ ਹੀ ਪਰਿਵਰਤਨ ਨਹੀਂ ਕੀਤਾ ਜਾ ਸਕਦਾ। ਉਹ ਵੀ ਉਸਦੀ ਵਿਗਿਆਨਕ ਰੀਤ ਦੇ ਅਨੁਸਾਰ ਹੀ ਕੀਤਾ ਜਾ ਸਕਦਾ ਹੈ। ਕਾਰਣ ਬਦਲਣ ਤੇ ਪਰਿਣਾਮ ਆਪਣੇ ਆਪ ਹੀ ਬਦਲ ਜਾਂਦਾ ਹੈ। ਕਾਰਣ ਬਦਲਣ ਦੇ ਲਈ ਹੁਣ ਇਸ ਜਨਮ ਵਿੱਚ ਨਵੇਂ ਸਿਰੇ ਤੋਂ ਭਾਵ ਬਦਲੋ। ਉਸ ਭਾਵ ਪਰਿਵਰਤਨ ਦੇ ਲਈ ਦਾਦਾ ਸ਼੍ਰੀ ਨੇ ਨੌ ਕਲਮਾਂ ਦੇ ਅਨੁਸਾਰ ਭਾਵਨਾ ਕਰਨਾ ਸਿਖਾਇਆ ਹੈ। ਸਾਰੇ ਸ਼ਾਸਤਰ ਜੋ ਉਪਦੇਸ਼ ਦਿੰਦੇ ਹਨ, ਜਿਸਦਾ ਕੋਈ ਪਰਿਣਾਮ ਨਹੀਂ ਆਉਂਦਾ, ਉਸਦਾ ਸਾਰ ਨੌ ਕਲਮਾਂ ਦੁਆਰਾ ਦਾਦਾਸ਼੍ਰੀ ਨੇ ਅਮੁੱਲ ਪਰਿਵਰਤਨ ਦੀ ਚਾਬੀ ਦੇ ਰੂਪ ਵਿੱਚ ਦੇ ਦਿੱਤਾ ਹੈ। ਜਿਸਦਾ ਅਨੁਸਰਣ ਕਰਕੇ ਲੱਖਾਂ ਲੋਕਾਂ ਨੇ ਇਸ ਜੀਵਨ ਨੂੰ ਤਾਂ ਸਹੀ ਪਰ ਆਉਂਣ ਵਾਲੇ ਜਨਮਾਂ ਨੂੰ ਵੀ ਸੁਧਾਰ ਲਿਆ ਹੈ। ਅਸਲ ਵਿੱਚ ਇਸ ਜਨਮ ਵਿੱਚ ਬਾਹਰ ਤੋਂ ਪਰਿਵਰਤਨ ਨਹੀਂ ਹੁੰਦਾ ਪਰ ਇਹਨਾਂ ਨੌ ਕਲਮਾਂ ਦੀ ਭਾਵਨਾ ਕਰਨ

ਨਾਲ ਅੰਦਰੋਂ ਨਵੇਂ ਕਾਰਣ ਮੂਲ (ਜੜ੍ਹ) ਤੋਂ ਬਦਲ ਜਾਂਦੇ ਹਨ ਅਤੇ ਜ਼ਬਰਦਸਤ ਅੰਤਰਸ਼ਾਂਤੀ ਦਾ ਅਨੁਭਵ ਹੁੰਦਾ ਹੈ। ਹੋਰਾਂ ਦੇ ਦੋਸ਼ਾਂ ਨੂੰ ਦੇਖਣਾ ਬੰਦ ਹੋ ਜਾਂਦਾ ਹੈ, ਜੋ ਪਰਮ ਸ਼ਾਂਤੀ ਪ੍ਰਦਾਨ ਕਰਨ ਦਾ ਪਰਮ ਕਾਰਣ ਬਣ ਜਾਂਦਾ ਹੈ। ਉਸ ਵਿੱਚ ਵੀ ਕਈਆਂ ਨੇ ਤਾਂ ਪਿਛਲੇ ਜਨਮ ਵਿੱਚ ਨੌ ਕਲਮਾਂ ਵਰਗੀ ਕੁੱਝ ਭਾਵਨਾ ਕੀਤੀ ਸੀ, ਜੋ ਅੱਜ ਦੇ ਇਸ ਅਨੁਸੰਧਾਨ ਵਿੱਚ ਪਰਿਣਾਮਿਤ ਹੋ ਕੇ ਤੁਰੰਤ ਹੀ ਵਿਹਾਰ ਵਿੱਚ ਅਤੇ ਚਰਿੱਤਰ ਵਿੱਚ ਆ ਜਾਂਦੀ ਹੈ।

ਕੋਈ ਵੀ ਸਿੱਧੀ ਪ੍ਰਾਪਤ ਕਰਨੀ ਹੋਵੇ ਤਾਂ ਉਸਦੇ ਲਈ ਸਿਰਫ਼ ਖੁਦ ਦੇ ਅੰਦਰ ਬਿਰਾਜਮਾਨ ਭਗਵਾਨ ਦੇ ਕੋਲ ਸ਼ਕਤੀਆਂ ਬਾਰ-ਬਾਰ ਮੰਗਣੀਆਂ ਚਾਹੀਦੀਆਂ ਹਨ। ਜੋ ਨਿਸ਼ਚਿਤ ਰੂਪ ਵਿੱਚ ਫ਼ਲ ਦੇਣਗੀਆਂ।

ਦਾਦਾਸ਼੍ਰੀ ਆਪਣੇ ਵਿਸ਼ੇ ਵਿੱਚ ਕਹਿੰਦੇ ਹਨ ਕਿ, 'ਅਸੀਂ ਇਹਨਾਂ ਨੌ ਕਲਮਾਂ ਦਾ ਆਜੀਵਨ ਪਾਲਣ ਕੀਤਾ ਹੈ, ਇਹ ਤਾਂ ਪੂੰਜੀ ਹੈ। ਅਰਥਾਤ ਇਹ ਸਾਡਾ ਰੋਜ਼ਾਨਾ ਦਾ ਮਾਲ (ਅਨੁਭਵ ਗਿਆਨ) ਹੈ, ਜੋ ਬਾਹਰ ਜ਼ਾਹਿਰ ਕੀਤਾ ਹੈ। ਮੈਂ ਆਪਣੇ ਅੰਦਰ ਇਹ ਨੌ ਕਲਮਾਂ, ਜੋ ਚਾਲ਼ੀ-ਚਾਲ਼ੀ ਸਾਲਾਂ ਤੋਂ ਲਗਾਤਾਰ ਚੱਲਦੀਆਂ ਰਹੀਆਂ ਹਨ, ਉਹਨਾਂ ਨੂੰ ਆਖ਼ਿਰਕਾਰ ਲੋਕ ਕਲਿਆਣ ਹੇਤੂ ਜ਼ਾਹਿਰ ਕੀਤਾ ਹੈ।'

ਕਈ ਸਾਧਕਾਂ ਨੂੰ ਇਹ ਮਾਨਤਾ ਦ੍ਰਿੜ ਹੋ ਜਾਂਦੀ ਹੈ ਕਿ ਮੈਂ ਇਹਨਾਂ ਨੌ ਕਲਮਾਂ ਦੀਆਂ ਸਾਰੀਆਂ ਗੱਲਾਂ ਜਾਣਦਾ ਹਾਂ ਅਤੇ ਮੈਨੂੰ ਏਦਾਂ ਹੀ ਰਹਿੰਦਾ ਹੈ, ਪਰ ਉਹਨਾਂ ਤੋਂ ਪੁੱਛੀਏ ਕਿ, ਕੀ ਤੁਹਾਡੇ ਤੋਂ ਕਿਸੇ ਨੂੰ ਦੁੱਖ ਹੁੰਦਾ ਹੈ? ਉਹਨਾਂ ਦੇ ਘਰ ਦੇ ਜਾਂ ਨੇੜੇ ਦੇ ਰਿਸ਼ਤੇਦਾਰਾਂ ਨੂੰ ਪੁੱਛਣ ਤੇ ਉਹ 'ਹਾਂ' ਕਹਿੰਦੇ ਹਨ। ਉਸਦਾ ਅਰਥ ਇਹੀ ਹੁੰਦਾ ਹੈ ਕਿ ਉਹ ਸਹੀ ਅਰਥਾਂ ਵਿੱਚ ਨਹੀਂ ਸਮਝੇ ਹਨ। ਏਦਾਂ ਸਮਝਿਆ ਹੋਇਆ ਕੰਮ ਨਹੀਂ ਆਉਂਦਾ। ਅਸਲ ਵਿੱਚ ਤਾਂ ਗਿਆਨੀ ਪੁਰਖ ਨੇ ਆਪਣੇ ਜੀਵਨ ਵਿੱਚ ਜੋ ਸਿੱਧ ਕੀਤਾ ਹੋਵੇ, ਉਹੀ ਅਨੁਭਵਗਮਯ ਬਾਣੀ ਦੁਆਰਾ ਪ੍ਰਦਾਨ ਕੀਤਾ ਗਿਆ ਹੋਵੇ ਤਾਂ ਹੀ ਕਿਰਿਆਕਾਰੀ ਹੁੰਦਾ ਹੈ। ਅਰਥਾਤ ਇਹ ਭਾਵਨਾ ਗਿਆਨੀ ਪੁਰਖ ਦੁਆਰਾ ਦਿੱਤੀ ਗਈ ਡਿਜ਼ਾਈਨ (ਯੋਜਨਾ) ਦੇ ਅਨੁਸਾਰ ਹੋਣੀ ਚਾਹੀਦੀ ਹੈ ਤਾਂ ਹੀ ਕੰਮ ਕਰੇਗੀ ਅਤੇ ਮੋਕਸ਼ ਮਾਰਗ ਵਿੱਚ ਤੇਜੀ ਨਾਲ ਪ੍ਰਗਤੀ ਕਰਾਵੇਗੀ। ਆਖਿਰ: ਇਹੋ ਜਿਹਾ ਪਰਿਣਾਮ ਦੁਆਵੇਗੀ ਕਿ ਖੁਦ ਤੋਂ ਕਿਸੇ ਵੀ ਜੀਵ ਨੂੰ ਕਿੰਚਿਤਮਾਤਰ ਦੁੱਖ

ਨਹੀਂ ਹੋਵੇਗਾ, ਇੰਨਾ ਹੀ ਨਹੀਂ ਪਰ ਨੌ ਕਲਮਾਂ ਦੀ ਹਰ ਰੋਜ਼ ਭਾਵਨਾ ਕਰਨ ਨਾਲ ਕਿੰਨੇ ਹੀ ਦੋਸ਼ ਧੋਤੇ ਜਾਂਦੇ ਹਨ ਅਤੇ ਅਸੀਂ ਮੋਕਸ਼ ਮਾਰਗ' ਤੇ ਅੱਗੇ ਵਧਦੇ ਜਾਂਦੇ ਹਾਂ।

– ਡਾ. ਨੀਰੂ ਭੈਣ ਅਮੀਨ

# ਭਾਵਨਾ ਨਾਲ ਸੁਧਰਨ ਜਨਮੋਂ ਜਨਮ

(ਨੌ ਕਲਮਾਂ-ਸਾਰ, ਸਾਰੇ ਸ਼ਾਸਤਰਾਂ ਦਾ)

ਉਸ ਨਾਲ ਟੁੱਟਣ ਅੰਤਰਾਏ ਤਮਾਮ

ਮੈਂ ਤੁਹਾਨੂੰ ਇੱਕ ਕਿਤਾਬ ਪੜ੍ਹਨ ਦੇ ਲਈ ਦਿੰਦਾ ਹਾਂ। ਵੱਡੀ ਕਿਤਾਬ ਨਹੀਂ ਇੱਕ ਛੋਟੀ ਜਿਹੀ! ਉਸਨੂੰ ਪੜ੍ਹਨਾ, ਏਦਾਂ ਹੀ!

**ਪ੍ਰਸ਼ਨਕਰਤਾ :** ਠੀਕ ਹੈ।

**ਦਾਦਾਸ਼੍ਰੀ :** ਇੱਕ ਵਾਰ ਇਸ ਨੂੰ ਪੜ੍ਹ ਲੈਣਾ, ਪੂਰਾ ਪੜ੍ਹ ਲਓ। ਇਹ ਦਵਾਈ ਦੇ ਰਿਹਾ ਹਾਂ, ਇਹ ਪੜ੍ਹਨ ਦੀ ਦਵਾਈ ਹੈ। ਇਹ ਜੋ ਨੌ ਕਲਮਾਂ ਹਨ, ਇਹਨਾਂ ਨੂੰ ਸਿਰਫ਼ ਪੜ੍ਹਨਾ ਹੀ ਹੈ, ਇਹ ਕੁੱਝ ਕਰਨ ਦੀ ਦਵਾਈ ਨਹੀਂ ਹੈ। ਬਾਕੀ ਤੁਸੀਂ ਜੋ ਕਰਦੇ ਹੋ, ਉਹ ਸਭ ਠੀਕ ਹੈ ਪਰ ਇਹ ਤਾਂ ਭਾਵਨਾ ਕਰਨ ਦੀ ਦਵਾਈ ਹੈ, ਇਸ ਲਈ ਇਹ ਜੋ ਦੇ ਰਹੇ ਹਾਂ, ਉਸਨੂੰ ਪੜ੍ਹਦੇ ਰਹਿਣਾ। ਇਸ ਨਾਲ ਹਰ ਤਰ੍ਹਾਂ ਦੇ ਅੰਤਰਾਏ ਟੁੱਟ ਜਾਣਗੇ।

ਇਸ ਲਈ ਪਹਿਲਾਂ ਇੱਕ-ਦੋ ਮਿੰਟ ਦੇ ਲਈ ਇਹ ਨੌ ਕਲਮਾਂ ਪੜ੍ਹ ਲਓ।

**ਪ੍ਰਸ਼ਨਕਰਤਾ :** ਨੌ ਕਲਮਾਂ...

1. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ (ਦੁਖੇ), ਨਾ ਦੁਭਾਇਆ

(ਦੁਖਾਇਆ) ਜਾਏ ਜਾਂ ਦੁਭਾਉਣ (ਦੁਖਾਉਣ) ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੇਰੇ ਤੋਂ ਕਿਸੇ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

2. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭੇ, ਨਾ ਦੁਭਾਇਆ ਜਾਏ ਜਾਂ ਦੁਭਾਉਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭਾਇਆ ਜਾਏ ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

3. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਉਪਦੇਸ਼ਕ ਸਾਧੂ, ਸਾਧਵੀ ਜਾ ਆਚਾਰਿਆ ਦਾ ਅਵਰਣਵਾਦ, ਅਪਰਾਧ, ਅਵਿਨਯ ਨਾ ਕਰਨ ਦੀ ਪਰਮ ਸ਼ਕਤੀ ਦਿਓ।

4. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਕਿੰਚਿਤਮਾਤਰ ਵੀ ਅਭਾਵ, ਤਿਰਸਕਾਰ ਕਦੇ ਵੀ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

5. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਨਾਲ ਕਦੇ ਵੀ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਨਾ ਬੋਲੀ ਜਾਵੇ, ਨਾ ਬੁਲਵਾਈ ਜਾਵੇ ਜਾਂ ਬੋਲਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਕੋਈ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਬੋਲੇ ਤਾਂ ਮੈਨੂੰ ਮ੍ਰਦੂ-ਰ੍ਰਿਜੂ (ਮਿੱਠੀ) ਭਾਸ਼ਾ ਬੋਲਣ ਦੀ ਸ਼ਕਤੀ ਦਿਓ

6. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਇਸਤਰੀ, ਪੁਰਖ ਜਾਂ ਨਪੁਸੰਗ, ਕੋਈ ਵੀ ਲਿੰਗਧਾਰੀ ਹੋਵੇ, ਤਾਂ ਉਸਦੇ ਸਬੰਧ ਵਿੱਚ ਕਿੰਚਿਤਮਾਤਰ ਵੀ ਵਿਸ਼ੈ-ਵਿਕਾਰ ਸਬੰਧੀ ਦੋਸ਼,

ਇੱਛਾਵਾਂ, ਚੇਸ਼ਠਾਵਾਂ ਜਾਂ ਵਿਚਾਰ ਸਬੰਧੀ ਦੋਸ਼ ਨਾ ਕੀਤੇ ਜਾਣ, ਨਾ ਕਰਵਾਏ ਜਾਣ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੈਨੂੰ ਨਿਰੰਤਰ ਨਿਰਵਿਕਾਰ ਰਹਿਣ ਦੀ ਪਰਮ ਸ਼ਕਤੀ ਦਿਓ।

7. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਰਸ ਵਿੱਚ ਲੁਬੱਧਤਾ ਨਾ ਹੋਵੇ ਇਹੋ ਜਿਹੀ ਸ਼ਕਤੀ ਦਿਓ।

ਸਮਰਸੀ ਆਹਾਰ ਲੈਣ ਦੀ ਪਰਮ ਸ਼ਕਤੀ ਦਿਓ।

8. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਪ੍ਰਤੱਖ ਜਾਂ ਪਰੋਕਸ਼, ਜੀਵਿਤ ਜਾਂ ਮ੍ਰਿਤ, ਕਿਸੇ ਦਾ ਕਿੰਚਿਤਮਾਤਰ ਵੀ ਅਵਰਣਵਾਦ, ਅਪਰਾਧ, ਅਵਿਨਯ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

9. ਹੇ ਦਾਦਾ ਭਗਵਾਨ! ਮੈਨੂੰ ਜਗਤ ਕਲਿਆਣ ਕਰਨ ਵਿੱਚ ਨਿਮਿਤ ਬਣਨ ਦੀ ਪਰਮ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ।

(ਇੰਨਾ ਤੁਸੀਂ ਦਾਦਾ ਭਗਵਾਨ ਤੋਂ ਮੰਗਿਆ ਕਰੋ। ਇਹ ਹਰ ਰੋਜ਼ ਮੰਤਰ ਦੀ ਤਰ੍ਹਾਂ ਪੜ੍ਹਨ ਦੀ ਚੀਜ਼ ਨਹੀਂ ਹੈ, ਹਿਰਦੇ ਵਿੱਚ ਰੱਖਣ ਦੀ ਚੀਜ਼ ਹੈ। ਇਹ ਹਰ ਰੋਜ਼ ਉਪਯੋਗ ਪੂਰਵਕ ਭਾਵਨਾ ਕਰਨ ਦੀ ਚੀਜ਼ ਹੈ। ਇੰਨੇ ਪਾਠ ਵਿੱਚ ਸਾਰੇ ਸ਼ਾਸਤਰਾਂ ਦਾ ਸਾਰ ਆ ਜਾਂਦਾ ਹੈ।)

**ਦਾਦਾਸ਼੍ਰੀ :** ਸਾਰੇ ਸ਼ਬਦ ਪੜ੍ਹ ਲਏ?

**ਪ੍ਰਸ਼ਨਕਰਤਾ :** ਹਾਂ ਜੀ, ਸਾਰੇ ਚੰਗੀ ਤਰ੍ਹਾਂ ਪੜ੍ਹ ਲਏ।

## ਅਹਮ ਨਾ ਦੁਭੇ...

**ਪ੍ਰਸ਼ਨਕਰਤਾ :** 1. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ (ਦੁਖੇ), ਨਾ ਦੁਭਾਇਆ

(ਦੁਖਾਇਆ) ਜਾਏ ਜਾਂ ਦੁਭਾਉਣ (ਦੁਖਾਉਣ) ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੇਰੇ ਤੋਂ ਕਿਸੇ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

**ਦਾਦਾਸ਼੍ਰੀ :** ਕਿਸੇ ਦਾ ਅਹਮ ਨਾ ਦੁਭੇ, ਇਸ ਲਈ ਸਿਆਦਵਾਦ ਬਾਣੀ ਮੰਗਦੇ ਹਾਂ। ਇਹੋ ਜਿਹੀ ਬਾਣੀ ਸਾਨੂੰ ਹੌਲ਼ੀ-ਹੌਲ਼ੀ ਉਤਪੰਨ ਹੋਵੇਗੀ। ਮੈਂ ਜੋ ਬਾਣੀ ਬੋਲਦਾ ਹਾਂ ਨਾ, ਉਹ ਮੈਨੂੰ ਇਹ ਭਾਵਨਾ ਕਰਨ ਦੇ ਫ਼ਲ ਸਵਰੂਪ ਹੀ ਪ੍ਰਾਪਤ ਹੋਈ ਹੈ।

**ਪ੍ਰਸ਼ਨ ਕਰਤਾ :** ਪਰ ਇਸ ਵਿੱਚ ਕਿਸੇ ਦੇ ਅਹਮ ਨੂੰ ਠੇਸ ਨਹੀਂ ਪਹੁੰਚਾਉਂਣੀ ਚਾਹੀਦੀ, ਇਸਦਾ ਅਰਥ ਇਹ ਤਾਂ ਨਹੀਂ ਹੈ ਨਾ ਕਿ ਕਿਸੇ ਦੇ ਅਹਮ ਦਾ ਪੋਸ਼ਣ ਕਰੀਏ?

**ਦਾਦਾਸ਼੍ਰੀ :** ਨਹੀਂ। ਏਦਾਂ ਕਿਸੇ ਦੇ ਅਹਮ ਦਾ ਪੋਸ਼ਣ ਨਹੀਂ ਕਰਨਾ ਹੈ। ਇਹ ਤਾਂ ਕਿਸੇ ਦੇ ਅਹਮ ਨੂੰ ਠੇਸ ਨਹੀਂ ਪਹੁੰਚਾਉਂਣੀ ਹੈ, ਏਦਾਂ ਹੋਣਾ ਚਾਹੀਦਾ ਹੈ। ਮੈਂ ਕਹਾਂ ਕਿ ਕੱਚ ਦੇ ਗਿਲਾਸ ਨਾ ਫੋੜਨਾ, ਉਸਦਾ ਅਰਥ ਇਹ ਨਹੀਂ ਹੈ ਕਿ ਤੁਸੀਂ ਕੱਚ ਦੇ ਗਿਲਾਸ ਦਾ ਧਿਆਨ ਰੱਖੋ। ਉਹ ਆਪਣੀ ਜਗ੍ਹਾ ਸਲਾਮਤ ਹੀ ਪਏ ਹਨ। ਇਸ ਲਈ ਉਹਨਾਂ ਨੂੰ ਫੋੜਨਾ ਨਹੀਂ। ਜੇ ਉਹ ਫੁੱਟ ਰਹੇ ਹੋਣ ਤਾਂ ਤੁਸੀਂ ਆਪਣੇ ਨਿਮਿਤ ਨਾਲ ਨਾ ਫੋੜਨਾ ਅਤੇ ਤੁਹਾਨੂੰ ਸਿਰਫ਼ ਇਹ ਭਾਵਨਾ ਕਰਨੀ ਹੈ ਕਿ ਮੇਰੇ ਤੋਂ ਕਿਸੇ ਜੀਵ ਨੂੰ ਕਿੰਚਿਤਮਾਤਰ ਦੁੱਖ ਨਾ ਹੋਵੇ, ਉਸਦਾ ਅਹੰਕਾਰ ਭੰਗ ਨਾ ਹੋਵੇ, ਏਦਾਂ ਰੱਖਣਾ ਚਾਹੀਦਾ ਹੈ। ਉਸਨੂੰ ਉਪਕਾਰੀ ਮੰਨੋ।

**ਪ੍ਰਸ਼ਨਕਰਤਾ :** ਕੰਮ-ਧੰਦੇ ਵਿੱਚ ਸਾਹਮਣੇ ਵਾਲੇ ਦਾ ਅਹਮ ਨਾ ਦੁਭੇ ਏਦਾਂ ਹਮੇਸ਼ਾਂ ਨਹੀਂ ਰਹਿੰਦਾ, ਕਿਸੇ ਨਾ ਕਿਸੇ ਦੇ ਅਹਮ ਨੂੰ ਤਾਂ ਠੇਸ ਲੱਗ ਹੀ ਜਾਂਦੀ ਹੈ।

**ਦਾਦਾਸ਼੍ਰੀ :** ਉਸਨੂੰ 'ਅਹਮ ਦੁਭਾਉਣਾ' ਨਹੀਂ ਕਹਿੰਦੇ। ਅਹਮ ਦੁਭਾਉਣਾ ਯਾਨੀ ਕੀ, ਕਿ ਉਹ ਵਿਚਾਰਾ ਕੁੱਝ ਬੋਲਣਾ ਚਾਹੇ ਅਤੇ ਅਸੀਂ ਕਹੀਏ, 'ਚੁੱਪ ਬੈਠ, ਤੂੰ ਕੁੱਝ ਨਾ ਬੋਲ।' ਏਦਾਂ ਉਸਦੇ ਅਹਮ ਨੂੰ ਦੁਭਾਉਣਾ ਨਹੀਂ ਚਾਹੀਦਾ ਅਤੇ ਕੰਮ ਧੰਦੇ ਵਿੱਚ ਅਹਮ ਦੁਭਾਉਣਾ ਯਾਨੀ ਉਸ ਵਿੱਚ ਅਸਲ ਵਿੱਚ ਅਹਮ ਨਹੀਂ ਦੁਭਦਾ, ਮਨ ਦੁਭਦਾ ਹੈ।

**ਪ੍ਰਸ਼ਨਕਰਤਾ :** ਪਰ ਅਹਮ ਤਾਂ ਚੰਗੀ ਚੀਜ ਨਹੀਂ ਹੈ, ਤਾਂ ਫਿਰ ਉਸਨੂੰ ਦੁਭਾਉਣ ਵਿੱਚ ਕੀ ਹਰਜ ਹੈ?

**ਦਾਦਾਸ਼੍ਰੀ :** ਉਹ ਖੁਦ ਹੀ ਹੁਣ ਅਹੰਕਾਰ ਸਵਰੂਪ ਹੈ, ਇਸ ਲਈ ਉਸਨੂੰ ਨਹੀਂ ਦੁਭਾਉਣਾ ਚਾਹੀਦਾ। ਉਹ ਜੋ ਕੁੱਝ ਵੀ ਕਰਦਾ ਹੈ, ਉਸ ਵਿੱਚ ਮੈਂ ਹੀ ਕਰਦਾ ਹਾਂ, ਏਦਾਂ ਉਹ ਮੰਨਦਾ ਹੈ। ਇਸ ਲਈ ਨਹੀਂ ਦੁਭਾਉਣਾ ਚਾਹੀਦਾ। ਤੁਸੀਂ ਘਰ ਵਿੱਚ ਵੀ ਕਿਸੇ ਨੂੰ ਨਾ ਝਿੜਕਣਾ। ਕਿਸੇ ਦਾ ਅਹਮ ਨਾ ਦੁਭੇ, ਏਦਾਂ ਰੱਖਣਾ। ਕਿਸੇ ਦਾ ਵੀ ਅਹੰਕਾਰ ਨਹੀਂ ਦੁਭਾਉਣਾ ਚਾਹੀਦਾ। ਲੋਕਾਂ ਦਾ ਅਹੰਕਾਰ ਦੁਭਾਉਣ ਨਾਲ ਉਹ ਤੁਹਾਡੇ ਤੋਂ ਜੁਦਾ ਹੋ ਜਾਂਦੇ ਹਨ, ਫਿਰ ਕਦੇ ਤੁਹਾਨੂੰ ਨਹੀਂ ਮਿਲਦੇ। ਤੁਹਾਨੂੰ ਕਿਸੇ ਨੂੰ ਏਦਾਂ ਨਹੀਂ ਕਹਿਣਾ ਚਾਹੀਦਾ ਕਿ, 'ਤੂੰ ਯੂਜ਼ਲੈਸ (ਨਿਕੰਮਾ) ਹੈਂ, ਤੂੰ ਏਦਾਂ ਹੈਂ, ਓਦਾਂ ਹੈਂ।' ਏਦਾਂ ਕਿਸੇ ਦਾ ਮਾਨ ਭੰਗ ਨਹੀਂ ਕਰਨਾ ਚਾਹੀਦਾ। ਹਾਂ, ਝਿੜਕ ਸਕਦੇ ਹਾਂ, ਝਿੜਕਣ ਵਿੱਚ ਹਰਜ ਨਹੀਂ ਹੈ। ਕੁੱਝ ਵੀ ਹੋਵੇ ਪਰ ਕਿਸੇ ਦਾ ਅਹਮ ਨਹੀਂ ਦੁਭਾਉਣਾ ਚਾਹੀਦਾ। ਸਿਰ ਦੇ ਪ੍ਰਹਾਰ ਹੋਵੇ ਉਸ ਵਿੱਚ ਹਰਜ ਨਹੀਂ, ਪਰ ਉਸਦੇ ਅਹੰਕਾਰ ਤੇ ਪ੍ਰਹਾਰ ਨਹੀਂ ਹੋਣਾ ਚਾਹੀਦਾ। ਕਿਸੇ ਦਾ ਅਹੰਕਾਰ ਭੰਗ ਨਹੀਂ ਕਰਨਾ ਚਾਹੀਦਾ।

ਕੋਈ ਮਜ਼ਦੂਰ ਹੋਵੇ, ਉਸਦਾ ਵੀ ਤਿਰਸਕਾਰ ਨਾ ਕਰਨਾ। ਤਿਰਸਕਾਰ ਨਾਲ ਉਸਦਾ ਅਹਮ ਦੁਭੇਗਾ। ਸਾਨੂੰ ਉਸਦੀ ਜਰੂਰਤ ਨਾ ਹੋਵੇ ਤਾਂ ਉਸਨੂੰ ਕਹਿਣਾ ਕਿ 'ਭਾਈ, ਹੁਣ ਮੇਰੇ ਕੋਲ ਤੇਰੇ ਲਈ ਕੋਈ ਕੰਮ ਨਹੀਂ ਹੈ' ਅਤੇ ਜੇ ਉਸਦਾ ਅਹੰਕਾਰ ਦੁਭਦਾ ਨਾ ਹੋਵੇ ਤਾਂ ਪੈਸੇ ਦੇ ਕੇ ਵੀ ਉਸਨੂੰ ਕੰਮ ਤੋਂ ਫ਼ਾਰਿਗ ਕਰ ਦੇਣਾ। ਪੈਸੇ ਤਾਂ ਆ ਜਾਣਗੇ ਪਰ ਉਸਦਾ ਅਹਮ ਨਹੀਂ

ਦੁਭਾਉਣਾ ਚਾਹੀਦਾ। ਨਹੀਂ ਤਾਂ ਉਹ ਵੈਰ ਰੱਖੇਗਾ, ਜਬਰਦਸਤ ਵੈਰ ਬੰਨੇਗਾ! ਸਾਡਾ ਕਲਿਆਣ ਨਹੀਂ ਹੋਣ ਦੇਵੇਗਾ, ਵਿੱਚ ਆਵੇਗਾ।

ਇਹ ਤਾਂ ਬਹੁਤ ਗਹਿਰੀ ਗੱਲ ਹੈ! ਹੁਣ ਇਸਦੇ ਬਾਵਜੂਦ ਕਿਸੇ ਦਾ ਅਹੰਕਾਰ ਤੁਹਾਡੇ ਤੋਂ ਦੁਭਾਇਆ ਗਿਆ ਹੋਵੇ ਤਾਂ ਇੱਥੇ ਸਾਡੇ ਕੋਲ (ਇਸ ਕਲਮ ਅਨੁਸਾਰ) ਸ਼ਕਤੀ ਮੰਗਣਾ। ਯਾਨੀ ਜੋ ਹੋਇਆ ਉਸ ਤੋਂ ਖੁਦ ਦਾ ਅਭਿਪ੍ਰਾਏ ਅਲੱਗ ਰੱਖਦੇ ਹਾਂ, ਇਸ ਲਈ ਉਸਦੀ ਜਿਆਦਾ ਜ਼ਿੰਮੇਦਾਰੀ ਨਹੀਂ ਰਹਿੰਦੀ। ਕਿਉਂਕਿ ਹੁਣ ਉਸਦਾ ਅਭਿਪ੍ਰਾਏ ਅਲੱਗ ਹੋ ਗਿਆ। ਅਭਿਪ੍ਰਾਏ ਜੋ ਅਹੰਕਾਰ ਦੁਭਾਉਣ ਦਾ ਸੀ, ਉਹ ਇਸ ਤਰ੍ਹਾਂ ਮੰਗ ਕਰਨ ਨਾਲ ਅਲੱਗ ਹੋ ਗਿਆ।

**ਪ੍ਰਸ਼ਨਕਰਤਾ :** ਅਭਿਪ੍ਰਾਏ ਤੋਂ ਅਲੱਗ ਹੋ ਗਿਆ ਯਾਨੀ ਕੀ?

**ਦਾਦਾਸ਼੍ਰੀ :** 'ਦਾਦਾ ਭਗਵਾਨ' ਤਾਂ ਸਮਝ ਗਏ ਨਾ ਕਿ ਇਸ ਵਿਚਾਰੇ ਨੂੰ ਹੁਣ ਕਿਸੇ ਦਾ ਅਹਮ ਦੁਭਾਉਣ ਦੀ ਇੱਛਾ ਨਹੀਂ ਹੈ। ਆਪਣੀ ਖੁਦ ਦੀ ਇਹੋ ਜਿਹੀ ਇੱਛਾ ਨਹੀਂ ਹੈ ਫਿਰ ਵੀ ਹੋ ਜਾਂਦਾ ਹੈ। ਜਦੋਂ ਕਿ ਜਗਤ ਦੇ ਲੋਕਾਂ ਨੂੰ ਇੱਛਾ ਸਹਿਤ ਹੋ ਜਾਂਦਾ ਹੈ। ਅਰਥਾਤ ਇਹ ਕਲਮ ਬੋਲਣ ਨਾਲ ਕੀ ਹੁੰਦਾ ਹੈ ਕਿ ਸਾਡਾ ਅਭਿਪ੍ਰਾਏ ਬਦਲ ਗਿਆ। ਇਸ ਲਈ ਅਸੀਂ ਉਹਨਾਂ ਵੱਲੋਂ ਮੁਕਤ ਹੋ ਗਏ।

ਅਰਥਾਤ ਇਹ ਸ਼ਕਤੀ ਹੀ ਮੰਗਣੀ ਹੈ। ਤੁਹਾਨੂੰ ਕੁੱਝ ਕਰਨਾ ਨਹੀਂ ਹੈ, ਸਿਰਫ਼ ਸ਼ਕਤੀ ਹੀ ਮੰਗਣੀ ਹੈ। ਇਸਨੂੰ ਅਮਲ ਵਿੱਚ ਨਹੀਂ ਲਿਆਉਣਾ ਹੈ।

**ਪ੍ਰਸ਼ਨਕਰਤਾ :** ਸ਼ਕਤੀ ਮੰਗਣ ਦੀ ਗੱਲ ਠੀਕ ਹੈ, ਪਰ ਸਾਨੂੰ ਏਦਾਂ ਕੀ ਕਰਨਾ ਚਾਹੀਦਾ ਹੈ ਕਿ ਜਿਸ ਨਾਲ ਦੂਸਰਿਆਂ ਦਾ ਅਹਮ ਨਾ ਦੁਭੇ?

**ਦਾਦਾਸ਼੍ਰੀ :** ਨਹੀਂ, ਕੁੱਝ ਨਹੀਂ ਕਰਨਾ ਹੈ। ਇਸ ਕਲਮ ਦੇ ਅਨੁਸਾਰ ਤੁਹਾਨੂੰ ਸਿਰਫ਼ ਬੋਲਣਾ ਹੈ, ਬਸ! ਹੋਰ ਕੁੱਝ ਕਰਨਾ ਨਹੀਂ ਹੈ। ਹੁਣ ਜੋ ਅਹਮ ਦੁਭਾਇਆ ਜਾਂਦਾ ਹੈ ਉਹ ਫ਼ਲ (ਡਿਸਚਾਰਜ ਵਿੱਚ) ਆਇਆ ਹੈ। ਹੁਣ ਜੋ ਹੁੰਦਾ ਹੈ ਉਹ ਤਾਂ ਪਹਿਲਾਂ ਡਿਸਾਈਡ ਹੋ ਗਿਆ ਹੈ, ਉਸਨੂੰ ਰੋਕਿਆ ਵੀ ਨਹੀਂ ਜਾ ਸਕਦਾ, ਉਸਨੂੰ ਬਦਲਣਾ ਉਹ ਤਾਂ ਸਿਰਫ਼ ਸਿਰ ਖਪਾਈ ਹੀ ਹੈ। ਪਰ ਇਹ ਕਲਮ ਬੋਲੋ ਤਾਂ ਫਿਰ ਜ਼ਿੰਮੇਦਾਰੀ ਹੀ ਨਹੀ ਰਹਿੰਦੀ।

**ਪ੍ਰਸ਼ਨਕਰਤਾ :** ਅਤੇ ਇਹ ਸੱਚੇ ਦਿਲ ਨਾਲ ਬੋਲਣਾ ਚਾਹੀਦਾ ਹੈ।

**ਦਾਦਾਸ਼੍ਰੀ :** ਉਹ ਤਾਂ ਸੱਚੇ ਦਿਲ ਨਾਲ ਹੀ ਸਭ ਕਰਨਾ ਚਾਹੀਦਾ ਹੈ ਅਤੇ ਜਿਹੜਾ ਮਨੁੱਖ ਕਰਦਾ ਹੈ ਨਾ, ਉਹ ਖੋਟੇ ਦਿਲ ਨਾਲ ਨਹੀਂ ਕਰਦਾ, ਸੱਚੇ ਦਿਲ ਨਾਲ ਹੀ ਕਰਦਾ ਹੈ। ਪਰ ਇਸ ਵਿੱਚ ਖੁਦ ਦਾ ਅਭਿਪ੍ਰਾਏ ਅਲੱਗ ਹੋ ਗਿਆ। ਇਹ ਇੱਕ ਤਰ੍ਹਾਂ ਦਾ ਬਹੁਤ ਵੱਡਾ ਵਿਗਿਆਨ ਹੈ, ਸਮਝਣ ਲਾਇਕ।

ਇਸਦੇ ਅਨੁਸਾਰ ਕੁੱਝ ਕਰਨਾ ਨਹੀਂ ਹੈ, ਤੁਹਾਨੂੰ ਤਾਂ ਇਹ ਨੌ ਕਲਮਾਂ ਬੋਲਣੀਆਂ ਹੀ ਹਨ। ਸ਼ਕਤੀ ਹੀ ਮੰਗਣੀ ਹੈ ਕਿ 'ਦਾਦਾ ਭਗਵਾਨ, ਮੈਨੂੰ ਸ਼ਕਤੀ ਦਿਓ। ਮੈਨੂੰ ਇਹ ਸ਼ਕਤੀ ਚਾਹੀਦੀ ਹੈ।' ਇਸ ਨਾਲ ਤੁਹਾਨੂੰ ਸ਼ਕਤੀ ਪ੍ਰਾਪਤ ਹੋਵੇਗੀ ਅਤੇ ਜ਼ਿੰਮੇਦਾਰੀ ਨਹੀਂ ਰਹੇਗੀ। ਜਗਤ ਕਿਹੜਾ ਵਿਗਿਆਨ ਸਿਖਾਉਂਦਾ ਹੈ? 'ਏਦਾਂ ਨਾ ਕਰੋ'। ਲੋਕ ਕੀ ਕਹਿੰਦੇ ਹਨ ਕਿ ਓਏ ਭਾਈ, ਮੈਂ ਨਹੀਂ ਕਰਨਾ ਹੈ ਫਿਰ ਵੀ ਹੋ ਜਾਂਦਾ ਹੈ। ਇਸ ਲਈ ਤੁਹਾਡਾ ਗਿਆਨ ਸਾਨੂੰ 'ਫਿੱਟ' (ਅਨੁਕੂਲ) ਨਹੀਂ ਹੁੰਦਾ ਹੈ। ਇਹ ਜੋ ਤੁਸੀਂ ਕਹਿੰਦੇ ਹੋ, ਇਸ ਨਾਲ ਅੱਗੇ ਦਾ ਬੰਦ ਨਹੀਂ ਹੁੰਦਾ ਅਤੇ ਅੱਜ ਦਾ ਰੁਕਦਾ ਨਹੀਂ, ਇਸ ਲਈ ਦੋਨਾਂ ਪਾਸੇ ਤੋਂ ਨੁਕਸਾਨ ਹੈ। ਅਰਥਾਤ 'ਫਿੱਟ' ਹੋਵੇ ਏਦਾਂ ਹੋਣਾ ਚਾਹੀਦਾ ਹੈ।

## ਭਾਵ ਪ੍ਰਤੀਕ੍ਰਮਣ, ਤੁਰੰਤ ਹੀ

**ਪ੍ਰਸ਼ਨਕਰਤਾ :** ਜਦੋਂ ਸਾਹਮਣੇ ਵਾਲੇ ਦਾ ਅਹੰਕਾਰ ਦੁਖਾਇਆ, ਤਾਂ ਏਦਾਂ ਹੁੰਦਾ ਹੈ ਕਿ ਇਹ ਮੇਰਾ ਅਹੰਕਾਰ ਬੋਲਿਆ ਨਾ?

**ਦਾਦਾਸ਼੍ਰੀ :** ਨਹੀਂ, ਏਦਾਂ ਦਾ ਅਰਥ ਕੱਢਣ ਦੀ ਜ਼ਰੂਰਤ ਨਹੀਂ ਹੈ। ਸਾਡੀ ਜਾਗ੍ਰਿਤੀ ਕੀ ਕਹਿੰਦੀ ਹੈ? ਇਹ ਸਾਡਾ ਮੋਕਸ਼ ਮਾਰਗ ਇੱਕ ਅੰਤਰਮੁਖੀ ਮਾਰਗ ਹੈ। ਨਿਰੰਤਰ ਅੰਦਰ ਦੀ ਜਾਗ੍ਰਿਤੀ ਵਿੱਚ ਹੀ ਰਹਿਣਾ ਅਤੇ ਸਾਹਮਣੇ ਵਾਲੇ ਦਾ ਅਹਮ ਦੁਖਾਇਆ ਹੋਵੇ ਤਾਂ ਤੁਰੰਤ ਉਸਦਾ ਪ੍ਰਤੀਕ੍ਰਮਣ ਕਰ ਲੈਣਾ, ਇਹੀ ਤੁਹਾਡਾ ਕੰਮ ਹੈ। ਤੁਸੀਂ ਤਾਂ ਇੰਨੇ ਸਾਰੇ ਪ੍ਰਤੀਕ੍ਰਮਣ ਕਰਦੇ ਹੋ ਉਸ ਵਿੱਚ ਇੱਕ ਜ਼ਿਆਦਾ ਕਰਨਾ! ਸਾਡੇ ਤੋਂ ਵੀ ਜੇ

ਕਦੇ ਕਿਸੇ ਦਾ ਅਹਮ ਦੁਖਾਇਆ ਗਿਆ ਹੋਵੇ ਤਾਂ ਅਸੀਂ ਵੀ ਪ੍ਰਤੀਕ੍ਰਮਣ ਕਰਦੇ ਹਾਂ।

ਇਸ ਲਈ ਹਰ ਰੋਜ਼ ਸਵੇਰੇ ਏਦਾਂ ਬੋਲਣਾ ਕਿ, 'ਮੇਰੇ ਮਨ-ਬਚਨ-ਕਾਇਆ ਤੋਂ ਕਿਸੇ ਵੀ ਜੀਵ ਨੂੰ ਕਿੰਚਿਤਮਾਤਰ ਵੀ ਦੁੱਖ ਨਾ ਹੋਵੇ।' ਏਦਾਂ ਪੰਜ ਵਾਰੀ ਬੋਲ ਕੇ ਘਰ ਤੋਂ ਨਿਕਲਣਾ ਅਤੇ ਫਿਰ ਜੋ ਦੁੱਖ ਹੋਵੇ ਉਹ ਸਾਡੀ ਇੱਛਾ ਦੇ ਵਿਰੁੱਧ ਹੋਇਆ ਹੈ, ਉਸਦਾ ਸ਼ਾਮ ਨੂੰ ਪ੍ਰਤੀਕ੍ਰਮਣ ਕਰ ਲੈਣਾ।

ਪ੍ਰਤੀਕ੍ਰਮਣ ਯਾਨੀ ਕੀ? ਦਾਗ ਲੱਗਦੇ ਹੀ ਤੁਰੰਤ ਧੋ ਦੇਣਾ। ਫਿਰ ਕੋਈ ਹਰਜ ਨਹੀਂ ਹੈ। ਫਿਰ ਕੀ ਝੰਜਟ? ਪ੍ਰਤੀਕ੍ਰਮਣ ਕੌਣ ਨਹੀਂ ਕਰਦਾ? ਜਿਸਨੂੰ (ਅਗਿਆਨ ਰੂਪੀ) ਬੇਹੋਸ਼ੀ ਹੈ, ਉਹ ਮਨੁੱਖ ਪ੍ਰਤੀਕ੍ਰਮਣ ਨਹੀਂ ਕਰਦੇ। ਬਾਕੀ ਮੈਂ ਜਿਨਾਂ ਨੂੰ ਗਿਆਨ ਦਿੱਤਾ ਹੈ, ਉਹ ਮਨੁੱਖ ਕਿਹੋ ਜਿਹੇ ਹੋ ਗਏ ਹਨ? ਵਿਚਕਸ਼ਣ ਮਨੁੱਖ ਹੋ ਗਏ ਹਨ, ਪ੍ਰਤੀ ਛਿਣ ਸੋਚਣ ਵਾਲੇ। ਬਾਈ ਤੀਰਥੰਕਰਾਂ ਦੇ ਅਨੁਯਾਈ ਵਿਚਕਸ਼ਣ ਸੀ। ਉਹ 'ਸ਼ੂਟ ਆਨ ਸਾਈਟ' ਪ੍ਰਤੀਕ੍ਰਮਣ ਕਰਦੇ ਸਨ। ਦੋਸ਼ ਹੋਇਆ ਕਿ ਤੁਰੰਤ ਹੀ 'ਸ਼ੂਟ'! ਅਤੇ ਅੱਜ ਕੱਲ ਦੇ ਲੋਕ ਏਦਾਂ ਨਹੀਂ ਕਰ ਸਕਣਗੇ, ਇਸ ਲਈ ਭਗਵਾਨ ਨੇ ਇਹ ਰਾਯਸ਼ੀ-ਦੇਵਸ਼ੀ (ਰਾਤ ਭਰ ਹੋਏ ਦੋਸ਼ਾਂ ਦੇ ਲਈ ਸਵੇਰ ਨੂੰ ਮਾਫ਼ੀ ਮੰਗਣਾ ਅਤੇ ਦਿਨ ਭਰ ਵਿੱਚ ਹੋਏ ਦੋਸ਼ਾਂ ਦੇ ਲਈ ਰਾਤ ਨੂੰ ਮਾਫ਼ੀ ਮੰਗਣਾ), ਪਾਕਸ਼ਿਕ ਅਤੇ ਪਰਿਯੂਸ਼ਣ ਵਿੱਚ ਸਵੰਤਸਰੀ ਪ੍ਰਤੀਕ੍ਰਮਣ ਕਰਨਾ ਦੱਸਿਆ ਸੀ।

## ਸਿਆਦਵਾਦ ਬਾਣੀ, ਵਰਤਨ, ਮਨਨ...

**ਪ੍ਰਸ਼ਨਕਰਤਾ :** ਹੁਣ ਜਰਾ 'ਕਿਸੇ ਦਾ ਅਹਮ ਨਾ ਦੁਖੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।' ਇਸਨੂੰ ਸਮਝਾਓ।

**ਦਾਦਾਸ਼੍ਰੀ :** ਸਿਆਦਵਾਦ ਯਾਨੀ ਸਭ ਲੋਕ ਕਿਸ ਭਾਵ ਨਾਲ, ਕਿਸ 'ਵਿਊ ਪੁਆਇੰਟ' (ਦ੍ਰਿਸ਼ਟੀ ਕੋਣ) ਨਾਲ ਕਹਿੰਦੇ ਹਨ, ਇਹ ਸਾਨੂੰ ਸਮਝਣਾ ਚਾਹੀਦਾ ਹੈ।

**ਪ੍ਰਸ਼ਨਕਰਤਾ :** ਸਾਹਮਣੇ ਵਾਲੇ ਦਾ 'ਵਿਉ ਪੁਆਇੰਟ' ਸਮਝਣਾ ਉਹ ਸਿਆਦਵਾਦ ਕਹਾਉਂਦਾ ਹੈ?

**ਦਾਦਾਸ਼੍ਰੀ :** ਸਾਹਮਣੇ ਵਾਲੇ ਦਾ 'ਵਿਉ ਪੁਆਇੰਟ' ਸਮਝਣਾ ਅਤੇ ਉਸਦੇ ਮੁਤਾਬਿਕ ਵਿਹਾਰ ਕਰਨਾ, ਉਸਦਾ ਨਾਮ ਸਿਆਦਵਾਦ। ਉਸਦੇ 'ਵਿਉ ਪੁਆਇੰਟ' ਨੂੰ ਦੁੱਖ ਨਾ ਪਹੁੰਚੇ ਇਹੋ ਜਿਹਾ ਵਿਹਾਰ ਕਰਨਾ। ਚੋਰ ਦੇ 'ਵਿਉ ਪੁਆਇੰਟ' ਨੂੰ ਵੀ ਦੁੱਖ ਨਾ ਹੋਵੇ ਉਸ ਤਰ੍ਹਾਂ ਤੁਸੀਂ ਬੋਲੋ, ਉਸਦਾ ਨਾਮ ਸਿਆਦਵਾਦ!

ਅਸੀਂ ਜੋ ਗੱਲ ਕਰਦੇ ਹਾਂ, ਉਹ ਮੁਸਲਿਮ ਹੋਵੇ ਜਾਂ ਪਾਰਸੀ ਹੋਵੇ, ਸਭ ਨੂੰ ਇੱਕ ਰੂਪ ਨਾਲ ਸਮਝ ਵਿੱਚ ਆਉਂਦੀ ਹੈ। ਕਿਸੇ ਦਾ ਪ੍ਰਮਾਣ ਨਹੀਂ ਦੁੱਖਦਾ ਕਿ 'ਪਾਰਸੀ ਇਹੋ ਜਿਹੇ ਹਨ, ਸਥਾਨਕਵਾਸੀ ਇਹੋ ਜਿਹੇ ਹਨ।' ਇਹੋ ਜਿਹਾ ਦੁੱਖ ਨਹੀਂ ਹੋਣਾ ਚਾਹੀਦਾ।

**ਪ੍ਰਸ਼ਨਕਰਤਾ :** ਇੱਥੇ ਕੋਈ ਚੋਰ ਬੈਠਾ ਹੋਵੇ, ਉਸਨੂੰ ਅਸੀਂ ਕਹੀਏ ਕਿ ਚੋਰੀ ਕਰਨਾ ਚੰਗਾ ਨਹੀਂ ਹੈ, ਤਾਂ ਉਸਦਾ ਮਨ ਤਾਂ ਦੁਭੇਗਾ ਹੀ ਨਾ?

**ਦਾਦਾਸ਼੍ਰੀ :** ਨਹੀਂ, ਏਦਾਂ ਨਹੀਂ ਕਹਿਣਾ। ਸਾਨੂੰ ਉਸਨੂੰ ਕਹਿਣਾ ਚਾਹੀਦਾ ਹੈ ਕਿ 'ਚੋਰੀ ਕਰਨ ਦਾ ਫ਼ਲ ਇਹੋ ਜਿਹਾ ਆਉਂਦਾ ਹੈ। ਤੈਨੂੰ ਠੀਕ ਲੱਗੇ ਤਾਂ ਕਰਨਾ।' ਏਦਾਂ ਕਹਿ ਸਕਦੇ ਹਾਂ। ਅਰਥਾਤ ਗੱਲ ਢੰਗ ਨਾਲ ਕਰਨੀ ਚਾਹੀਦੀ ਹੈ ਤਾਂ ਉਹ ਸੁਣਨ ਦੇ ਲਈ ਤਿਆਰ ਹੋਵੇਗਾ ਨਹੀਂ ਤਾਂ ਉਹ ਗੱਲ ਨੂੰ ਸੁਣੇਗਾ ਹੀ ਨਹੀਂ ਅਤੇ ਉਲਟਾ ਤੁਸੀਂ ਆਪਣੇ ਸ਼ਬਦ ਵਿਅਰਥ ਗਵਾਓਗੇ। ਸਾਡਾ ਬੋਲਣਾ ਵਿਅਰਥ ਜਾਵੇਗਾ ਅਤੇ ਉੱਪਰ ਤੋਂ ਉਹ ਵੈਰ ਬੰਨੇਗਾ ਕਿ 'ਵੱਡੇ ਆਏ ਨਸੀਹਤ ਦੇਣ ਵਾਲੇ!' ਏਦਾਂ ਨਹੀਂ ਹੋਣਾ ਚਾਹੀਦਾ।

ਲੋਕ ਕਹਿੰਦੇ ਹਨ ਕਿ ਚੋਰੀ ਕਰਨਾ ਗੁਨਾਹ ਹੈ। ਪਰ ਚੋਰ ਕੀ ਸਮਝਦਾ ਹੈ ਕਿ ਚੋਰੀ ਕਰਨਾ ਮੇਰਾ ਧਰਮ ਹੈ। ਸਾਡੇ ਕੋਲ ਜੇਕਰ ਕਈ ਚੋਰ ਨੂੰ ਲੈ ਕੇ ਆਏ ਤਾਂ ਅਸੀਂ ਉਸਦੇ ਮੋਢੇ ਤੇ ਹੱਥ ਰੱਖ ਕੇ ਇਕੱਲੇ ਨੂੰ ਪੁੱਛਾਂਗੇ ਕਿ 'ਭਾਈ, ਇਹ ਬਿਜ਼ਨਸ (ਧੰਦਾ) ਤੈਨੂੰ ਚੰਗਾ ਲੱਗਦਾ ਹੈ? ਤੈਨੂੰ ਪਸੰਦ ਹੈ?' ਫਿਰ ਉਹ ਆਪਣੀ ਹਕੀਕਤ ਦੱਸੇਗਾ। ਸਾਡੇ ਕੋਲ ਉਸਨੂੰ ਡਰ ਨਹੀਂ ਲੱਗਦਾ। ਮਨੁੱਖ

ਡਰ ਦੇ ਕਾਰਣ ਝੂਠ ਬੋਲਦਾ ਹੈ। ਫਿਰ ਉਸਨੂੰ ਸਮਝਾਈਏ ਕਿ, 'ਇਹ ਤੂੰ ਜੋ ਕਰਦਾ ਹੈਂ ਉਸਦੀ ਜ਼ਿੰਮੇਦਾਰੀ ਕੀ ਹੁੰਦੀ ਹੈ? ਉਸਦਾ ਫ਼ਲ ਕੀ ਆਉਂਦਾ ਹੈ, ਇਹ ਤੈਨੂੰ ਪਤਾ ਹੈ?' 'ਉਹ ਚੋਰੀ ਕਰਦਾ ਹੈ' ਏਦਾਂ ਤਾਂ ਸਾਡੇ ਮਨ ਵਿੱਚ ਵੀ ਨਹੀਂ ਹੁੰਦਾ ਅਤੇ ਜੇ ਏਦਾਂ ਸਾਡੇ ਮਨ ਵਿੱਚ ਹੁੰਦਾ ਤਾਂ ਉਸ ਉੱਤੇ ਅਸਰ ਹੁੰਦਾ। ਹਰ ਕੋਈ ਆਪਣੇ-ਆਪਣੇ ਧਰਮ ਵਿੱਚ ਹੈ। ਕਿਸੇ ਵੀ ਧਰਮ ਦਾ ਪ੍ਰਮਾਣ ਨਾ ਦੁਭੇ, ਉਸਦਾ ਨਾਮ ਸਿਆਦਵਾਦ ਬਾਣੀ। ਸਿਆਦਵਾਦ ਬਾਣੀ ਸੰਪੂਰਨ ਹੁੰਦੀ ਹੈ। ਹਰ ਇੱਕ ਦੀ ਪ੍ਰਕਿਤੀ ਅਲੱਗ-ਅਲੱਗ ਹੁੰਦੀ ਹੈ, ਫਿਰ ਵੀ ਸਿਆਦਵਾਦ ਬਾਣੀ ਕਿਸੇ ਦੀ ਵੀ ਪ੍ਰਕਿਤੀ ਨੂੰ ਹਰਕਤ ਨਹੀਂ ਕਰਦੀ।

**ਪ੍ਰਸ਼ਨਕਰਤਾ :** ਸਿਆਦਵਾਦ ਮਨਨ ਅਰਥਾਤ ਕੀ?

**ਦਾਦਾਸ਼੍ਰੀ :** ਸਿਆਦਵਾਦ ਮਨਨ ਅਰਥਾਤ ਵਿਚਾਰਣਾ ਵਿੱਚ, ਵਿਚਾਰ ਕਰਦੇ ਸਮੇਂ ਵੀ ਕਿਸੇ ਧਰਮ ਦਾ ਪ੍ਰਮਾਣ ਨਹੀਂ ਦੁਭਾਉਣਾ ਚਾਹੀਦਾ। ਵਿਹਾਰ ਵਿੱਚ ਤਾਂ ਹੋਣਾ ਹੀ ਨਹੀਂ ਚਾਹੀਦਾ ਪਰ ਵਿਚਾਰ ਵਿੱਚ ਵੀ ਨਹੀਂ ਹੋਣਾ ਚਾਹੀਦਾ। ਬਾਹਰ ਬੋਲੀਏ ਉਹ ਅਲੱਗ ਪਰ ਮਨ ਵਿੱਚ ਵੀ ਇਹੋ ਜਿਹੇ ਚੰਗੇ ਵਿਚਾਰ ਹੋਣੇ ਚਾਹੀਦੇ ਹਨ ਕਿ ਸਾਹਮਣੇ ਵਾਲੇ ਦਾ ਪ੍ਰਮਾਣ ਨਾ ਦੁਭੇ। ਕਿਉਂਕਿ ਮਨ ਵਿੱਚ ਜੋ (ਮਾੜੇ) ਵਿਚਾਰ ਆਉਂਦੇ ਹਨ, ਉਹ ਸਾਹਮਣੇ ਵਾਲੇ ਨੂੰ ਪਹੁੰਚਦੇ ਹਨ। ਇਸ ਲਈ ਤਾਂ ਇਹਨਾਂ ਲੋਕਾਂ ਦੇ ਮੂੰਹ ਚੜੇ ਹੋਏ ਹੁੰਦੇ ਹਨ। ਕਿਉਂਕਿ ਤੁਹਾਡੇ ਵਿਚਾਰ ਉੱਥੇ ਪਹੁੰਚ ਕੇ ਉਹਨਾਂ ਨੂੰ ਅਸਰ ਕਰਦੇ ਹਨ।

**ਪ੍ਰਸ਼ਨਕਰਤਾ :** ਕਿਸੇ ਦੇ ਪ੍ਰਤੀ ਖਰਾਬ ਵਿਚਾਰ ਆਉਣ ਤਾਂ ਉਸਦਾ ਪ੍ਰਤੀਕ੍ਰਮਣ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ :** ਹਾਂ, ਨਹੀਂ ਤਾਂ ਉਸਦਾ ਮਨ ਵਿਗੜੇਗਾ ਅਤੇ ਪ੍ਰਤੀਕ੍ਰਮਣ ਕਰਨ ਨਾਲ ਉਸਦਾ ਵਿਗੜਿਆ ਹੋਇਆ ਮਨ ਸੁਧਰ ਜਾਵੇਗਾ। ਕਿਸੇ ਦੇ ਲਈ ਵੀ ਮਾੜਾ ਜਾਂ ਐਸਾ-ਵੈਸਾ ਨਹੀਂ ਸੋਚਣਾ ਚਾਹੀਦਾ। ਇਹੋ ਜਿਹਾ ਕੁੱਝ ਵੀ ਨਹੀਂ ਕਰਨਾ ਚਾਹੀਦਾ। 'ਸਭ ਆਪਣੀ-ਆਪਣੀ ਸੰਭਾਲੋ', ਬਸ! ਹੋਰ ਕੋਈ ਝੰਜਟ ਨਹੀਂ।

## ਧਰਮ ਦਾ ਪ੍ਰਮਾਣ ਨਾ ਦੁਭੇ...

**ਪ੍ਰਸ਼ਨਕਰਤਾ :** 2. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭੇ, ਨਾ ਦੁਭਾਇਆ ਜਾਏ ਜਾਂ ਦੁਭਾਉਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭਾਇਆ ਜਾਏ ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

**ਦਾਦਾਸ਼੍ਰੀ :** ਕਿਸੇ ਦਾ ਵੀ ਪ੍ਰਮਾਣ ਨਹੀਂ ਦੁਭਾਉਣਾ ਚਾਹੀਦਾ। ਕੋਈ ਵੀ ਗਲਤ ਹੈ, ਏਦਾਂ ਨਹੀਂ ਲੱਗਣਾ ਚਾਹੀਦਾ। 'ਇੱਕ' ਸੰਖਿਆ ਕਹਾਉਂਦੀ ਹੈ ਜਾਂ ਨਹੀਂ ਕਹਾਉਂਦੀ?

**ਪ੍ਰਸ਼ਨਕਰਤਾ :** ਹਾਂ ਜੀ।

**ਦਾਦਾਸ਼੍ਰੀ :** ਤਾਂ 'ਦੋ' ਸੰਖਿਆ ਕਹਾਉਂਦੀ ਹੈ ਜਾਂ ਨਹੀਂ ਕਹਾਉਂਦੀ?

**ਪ੍ਰਸ਼ਨਕਰਤਾ :** ਹਾਂ, ਕਹਾਉਂਦੀ ਹੈ।

**ਦਾਦਾਸ਼੍ਰੀ :** ਤਾਂ 'ਸੌ' ਸੰਖਿਆ ਵਾਲੇ ਕੀ ਕਹਿਣਗੇ? 'ਸਾਡਾ ਸਹੀ, ਤੁਹਾਡਾ ਗਲਤ।' ਏਦਾਂ ਨਹੀਂ ਕਹਿ ਸਕਦੇ। ਸਭ ਦਾ ਸਹੀ ਹੈ। 'ਇੱਕ' ਦਾ 'ਇੱਕ' ਦੇ ਅਨੁਸਾਰ, 'ਦੋ' ਦਾ 'ਦੋ' ਦੇ ਅਨੁਸਾਰ, ਹਰ ਇੱਕ ਆਪਣੇ ਅਨੁਸਾਰ ਹੀ ਹੈ। ਅਰਥਾਤ ਹਰ ਇੱਕ ਦਾ (ਵਿਊ ਪੁਆਇੰਟ) ਜੋ ਸਵੀਕਾਰ ਕਰਦਾ ਹੈ, ਉਸਨੂੰ ਕਹਿੰਦੇ ਹਨ ਸਿਆਦਵਾਦ। ਕੋਈ ਚੀਜ਼ ਆਪਣੇ ਗੁਣ ਧਰਮ ਵਿੱਚ ਹੈ ਅਤੇ ਅਸੀਂ ਉਸਦੇ ਕੁੱਝ ਹੀ ਗੁਣਾਂ ਨੂੰ ਸਵੀਕਾਰ ਕਰੀਏ ਅਤੇ ਬਾਕੀ ਦੇ ਗੁਣਾਂ ਨੂੰ ਅਸਵੀਕਾਰ ਕਰੀਏ ਤਾਂ ਇਹ ਗਲਤ ਹੈ। ਸਿਆਦਵਾਦ ਯਾਨੀ ਹਰ ਇੱਕ ਦੇ ਪ੍ਰਮਾਣ ਅਨੁਸਾਰ। 360 ਡਿਗਰੀ ਹੋਣ ਤੇ ਸਭ ਦਾ ਸਹੀ ਕਹਾਉਂਦਾ ਹੈ ਪਰ ਉਸਦੀ ਡਿਗਰੀ ਤੱਕ ਉਸਦਾ ਸਹੀ ਅਤੇ ਇਸਦੀ ਡਿਗਰੀ ਤੱਕ ਇਸਦਾ ਸਹੀ ਹੁੰਦਾ ਹੈ।

ਕੋਈ ਵੀ ਧਰਮ ਗਲਤ ਹੈ ਏਦਾਂ ਅਸੀਂ ਨਹੀਂ ਬੋਲ ਸਕਦੇ। ਹਰ ਇੱਕ ਧਰਮ ਸਹੀ ਹੈ, ਕੋਈ ਗਲਤ ਨਹੀਂ ਹੈ, ਅਸੀਂ ਕਿਸੇ ਨੂੰ ਗਲਤ ਕਹਿ ਹੀ ਨਹੀਂ ਸਕਦੇ। ਉਹ ਉਸਦਾ ਧਰਮ ਹੈ। ਮਾਸਾਹਾਰ ਕਰਦਾ ਹੈ, ਉਸਨੂੰ ਅਸੀਂ ਗਲਤ ਕਿਵੇਂ ਕਹਿ ਸਕਦੇ ਹਾਂ? ਉਹ ਕਹੇਗਾ, 'ਮਾਸਾਹਾਰ ਕਰਨਾ ਮੇਰਾ ਧਰਮ ਹੈ।' ਤਾਂ ਅਸੀਂ 'ਮਨਾ' ਨਹੀਂ ਕਰ ਸਕਦੇ। ਉਹ ਉਸਦੀ ਮਾਨਤਾ ਹੈ, ਉਸਦੀ ਬਿਲੀਫ਼ ਹੈ। ਅਸੀਂ ਕਿਸੇ ਦੀ ਬਿਲੀਫ਼ ਦਾ ਖੰਡਨ ਨਹੀਂ ਕਰ ਸਕਦੇ। ਪਰ ਜੋ ਸ਼ਾਕਾਹਾਰੀ ਪਰਿਵਾਰ ਵਿੱਚ ਜੰਮੇ ਹਨ, ਜੇ ਉਹ ਲੋਕ ਮਾਸਾਹਾਰ ਕਰਦੇ ਹੋਣ ਤਾਂ ਸਾਨੂੰ ਉਹਨਾਂ ਨੂੰ ਕਹਿਣਾ ਚਾਹੀਦਾ ਹੈ ਕਿ, 'ਭਾਈ, ਇੱਹ ਚੰਗੀ ਗੱਲ ਨਹੀਂ ਹੈ।' ਫਿਰ ਉਸਨੇ ਮਾਂਸਾਹਾਰ ਕਰਨਾ ਹੋਵੇ ਤਾਂ ਉਸ ਵਿੱਚ ਅਸੀ ਵਿਰੋਧ ਨਹੀਂ ਕਰ ਸਕਦੇ। ਸਾਨੂੰ ਸਮਝਾਉਣਾ ਚਾਹੀਦਾ ਹੈ ਕਿ ਇਹ ਚੀਜ ਹੈਲਪਫੁੱਲ (ਸਹਾਇਕ) ਨਹੀਂ ਹੈ।

ਸਿਆਦਵਾਦ ਯਾਨੀ ਕਿਸੇ ਧਰਮ ਦਾ ਪ੍ਰਮਾਣ ਨਹੀਂ ਦੁਭਾਉਣਾ। ਜਿੰਨੀ ਮਾਤਰਾ ਵਿੱਚ ਸੱਚ ਹੋਵੇ ਉਨੀ ਮਾਤਰਾ ਵਿੱਚ ਉਸਨੂੰ ਸੱਚ ਕਹੀਏ ਅਤੇ ਜਿੰਨੀ ਮਾਤਰਾ ਵਿੱਚ ਝੂਠ ਹੋਵੇ ਉਨੀ ਮਾਤਰਾ ਵਿੱਚ ਉਸਨੂੰ ਝੂਠ ਕਹੀਏ, ਉਸਦਾ ਅਰਥ ਪ੍ਰਮਾਣ ਨਹੀਂ ਦੁਭਾਇਆ। ਕ੍ਰਿਸ਼ਚਨ ਪ੍ਰਮਾਣ, ਮੁਸਲਿਮ ਪ੍ਰਮਾਣ, ਕਿਸੇ ਵੀ ਧਰਮ ਦਾ ਪ੍ਰਮਾਣ ਨਹੀਂ ਦੁਭਾਉਣਾਂ ਚਾਹੀਦਾ। ਕਿਉਂਕਿ ਸਭ ਧਰਮ 360 ਡਿਗਰੀ ਵਿੱਚ ਸਮਾ ਜਾਂਦੇ ਹਨ। ਰੀਅਲ ਇਜ਼ ਦਾ ਸੈਂਟਰ ਐਂਡ ਆਲ ਦੀਜ਼ ਆਰ ਰਿਲੇਟਿਵ ਵਿਊਜ਼ (ਰੀਅਲ ਸੈਂਟਰ ਹੈ ਅਤੇ ਇਹ ਸਾਰੇ ਰਿਲੇਟਿਵ-ਸਾਪੇਕਸ਼ ਦ੍ਰਿਸ਼ਟੀਕੋਣ ਹਨ।) ਸੈਂਟਰ ਵਾਲੇ ਦੇ ਲਈ ਸਾਰੇ ਰਿਲੇਟਿਵ ਵਿਊਜ਼ ਸਮਾਨ ਹਨ। ਭਗਵਾਨ ਦਾ ਸਿਆਦਵਾਦ ਯਾਨੀ ਕਿਸੇ ਨੂੰ ਕਿੰਚਿਤਮਾਤਰ ਦੁੱਖ ਨਾ ਹੋਵੇ, ਫਿਰ ਚਾਹੇ ਕੋਈ ਵੀ ਧਰਮ ਹੋਵੇ।

ਅਰਥਾਤ ਸਿਆਦਵਾਦ ਮਾਰਗ ਇਹੋ ਜਿਹਾ ਹੁੰਦਾ ਹੈ। ਜਿੱਥੇ ਹਰ ਇੱਕ ਦੇ ਧਰਮ ਦਾ ਸਵੀਕਾਰ ਕਰਨਾ ਪੈਂਦਾ ਹੈ। ਸਾਹਮਣੇ ਵਾਲਾ ਦੋ ਥੱਪੜ ਮਾਰੇ ਤਾਂ ਵੀ ਸਾਨੂੰ ਸਵੀਕਾਰ ਕਰਨਾ ਚਾਹੀਦਾ ਹੈ, ਕਿਉਂਕਿ ਸਾਰਾ ਜਗਤ ਨਿਰਦੋਸ਼ ਹੈ। ਦੋਸ਼ਿਤ ਦਿਖਾਈ ਦਿੰਦਾ ਹੈ, ਉਹ ਤੁਹਾਡੇ ਦੋਸ਼ ਦੇ ਕਾਰਣ ਦਿਖਾਈ ਦਿੰਦਾ ਹੈ। ਬਾਕੀ, ਜਗਤ ਦੋਸ਼ ਵਾਲਾ ਹੈ ਹੀ ਨਹੀਂ। ਪਰ ਤੁਹਾਡੀ ਬੁੱਧੀ ਦੋਸ਼ੀ ਦਿਖਾਉਂਦੀ ਹੈ ਕਿ ਇਸਨੇ ਗਲਤ ਕੀਤਾ।

## ਅਵਰਣਵਾਦ, ਅਪਰਾਧ, ਅਵਿਨਯ...

**ਪ੍ਰਸ਼ਨਕਰਤਾ :** 3. 'ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਉਪਦੇਸ਼ਕ ਸਾਧੂ, ਸਾਧਵੀ ਜਾ ਆਚਾਰਿਆ ਦਾ ਅਵਰਣਵਾਦ, ਅਪਰਾਧ, ਅਵਿਨਯ ਨਾ ਕਰਨ ਦੀ ਪਰਮ ਸ਼ਕਤੀ ਦਿਓ।' ਇਸ ਵਿੱਚ ਜੋ ਅਵਰਣਵਾਦ ਸ਼ਬਦ ਹੈ ਨਾ, ਉਸਦੀ ਅਸਲ ਸਮਝ ਕੀ ਹੈ?

**ਦਾਦਾਸ਼੍ਰੀ :** ਕਿਸੇ ਵੀ ਤਰ੍ਹਾਂ ਜਿਵੇਂ ਹੈ ਉਸ ਤਰ੍ਹਾਂ ਦੱਸਣ ਦੀ ਬਜਾਏ ਉਲਟਾ ਦੱਸਣਾ, ਉਹ ਅਵਰਣਵਾਦ ਕਹਾਉਂਦਾ ਹੈ। ਜਿਵੇਂ ਹੈ ਉਸ ਤਰ੍ਹਾਂ ਤਾਂ ਨਹੀਂ ਉੱਪਰ ਤੋਂ ਉਸ ਤੋਂ ਉਲਟਾ। ਜਿਵੇਂ ਹੈ ਉਸ ਤਰ੍ਹਾਂ ਚਿੱਤਰਣ ਕਰੇ, ਗਲਤ ਨੂੰ ਗਲਤ ਅਤੇ ਸਹੀ ਨੂੰ ਸਹੀ ਕਹੇ, ਤਾਂ ਅਵਰਣਵਾਦ ਨਹੀਂ ਕਹਾਉਂਦਾ। ਪਰ ਜਦੋਂ ਪੂਰਾ ਹੀ ਗਲਤ ਕਹੇ, ਤਾਂ ਅਵਰਣਵਾਦ ਕਹਾਉਂਦਾ ਹੈ। ਪਰ ਜੇ ਪੂਰਾ ਹੀ ਗਲਤ ਕਹੇ, ਤਾਂ ਅਵਰਣਵਾਦ ਕਹਾਉਂਦਾ ਹੈ। ਹਰ ਮਨੁੱਖ ਵਿੱਚ ਕੁੱਝ ਤਾਂ ਚੰਗਾ ਹੋਵੇਗਾ ਜਾਂ ਨਹੀਂ ਹੋਵੇਗਾ? ਅਤੇ ਕੁੱਝ ਉਲਟਾ ਵੀ ਹੋਵੇਗਾ। ਪਰ ਜੇ ਉਸਦਾ ਸਾਰਾ ਹੀ ਉਲਟਾ ਦੱਸੀਏ, ਤਾਂ ਫਿਰ ਉਹ ਅਵਰਣਵਾਦ ਕਹਾਉਂਦਾ ਹੈ। 'ਇਸ ਮਾਮਲੇ ਵਿੱਚ ਜ਼ਰਾ ਏਦਾਂ ਹਨ, ਪਰ ਦੂਸਰੇ ਮਾਮਲੇ ਵਿੱਚ ਬਹੁਤ ਚੰਗੇ ਹਨ, 'ਏਦਾਂ ਹੋਣਾ ਚਾਹੀਦਾ ਹੈ।

ਅਸੀਂ ਕਿਸੇ ਦੇ ਬਾਰੇ ਜਾਣਦੇ ਹਾਂ, ਉਸਦੇ ਕੁੱਝ ਗੁਣ ਜਾਣਦੇ ਹਾਂ। ਫਿਰ ਵੀ ਉਸਦੇ ਵਿਰੁੱਧ ਬੋਲੀਏ ਅਤੇ ਜੋ ਗੁਣ ਉਸ ਵਿੱਚ ਨਹੀਂ ਹਨ ਉਹਨਾਂ ਗੁਣਾਂ ਦੀਆਂ ਸਭ ਗੱਲਾਂ ਲੋਕਾਂ ਨੂੰ ਦੱਸੀਏ, ਉਹ ਸਭ ਅਵਰਣਵਾਦ ਹੈ। ਵਰਣਵਾਦ ਯਾਨੀ ਕੀ, ਕਿ 'ਜੋ ਹੈ ਉਹ ਕਹਿਣਾ ਅਤੇ ਅਵਰਣਵਾਦ ਯਾਨੀ ਜੋ ਨਹੀਂ ਹੈ ਉਹ ਕਹਿਣਾ।' ਉਹ ਤਾਂ ਭਾਰੀ ਵਿਰਾਧਨਾ ਕਹਾਉਂਦੀ ਹੈ, ਬਹੁਤ ਵੱਡੀ ਵਿਰਾਧਨਾ ਕਹਾਉਂਦੀ ਹੈ। ਆਮ ਲੋਕਾਂ ਦੇ ਮਾਮਲੇ ਵਿੱਚ ਨਿੰਦਾ ਕਹਾਉਂਦੀ ਹੈ ਪਰ ਮਹਾਨ ਪੁਰਖਾਂ ਦਾ ਤਾਂ ਅਵਰਣਵਾਦ ਕਹਾਉਂਦਾ ਹੈ। ਮਹਾਨ ਪੁਰਖ ਯਾਨੀ ਜੋ ਅੰਤਰਮੁੱਖ ਹੋ ਗਏ ਹਨ ਉਹ। ਮਹਾਨ ਪੁਰਖ ਯਾਨੀ ਇਸ ਵਿਹਾਰ ਵਿੱਚ ਮਹਾਨ ਹਨ ਉਹ ਨਹੀਂ, ਪ੍ਰੈਜ਼ੀਡੈਂਟ (ਰਾਸ਼ਟਰਪਤੀ) ਹੋਵੇ ਉਸਦੇ ਲਈ ਨਹੀਂ, ਅੰਤਰਮੁੱਖ ਹੋਏ ਪੁਰਖਾਂ ਦਾ ਅਵਰਣਵਾਦ ਕਰਨਾ, ਉਹ ਤਾਂ ਬੜਾ

ਜ਼ੋਖਿਮ ਹੈ! ਅਵਰਣਵਾਦ ਬੜਾ ਜ਼ੋਖਮੀ ਹੈ! ਉਹ ਤਾਂ ਵਿਰਾਧਨਾ ਤੋਂ ਵੀ ਵੱਧ ਕੇ ਹੈ।

**ਪ੍ਰਸ਼ਨਕਰਤਾ :** ਉਪਦੇਸ਼ਕ, ਸਾਧੂ-ਆਚਾਰਿਆਂ ਦੇ ਲਈ ਏਦਾਂ ਕਿਹਾ ਹੈ ਨਾ?

**ਦਾਦਾਸ਼੍ਰੀ :** ਹਾਂ, ਉਹ ਸਾਰੇ। ਉਹ ਬੇਸ਼ੱਕ ਹੀ ਰਾਹ ਉੱਤੇ ਹੋਣ ਜਾਂ ਨਾ ਹੋਣ, ਗਿਆਨ ਹੋਵੇ ਚਾਹੇ ਨਾ ਹੋਵੇ, ਇਹ ਅਸੀਂ ਨਹੀਂ ਦੇਖਣਾ ਹੈ। ਉਹ ਭਗਵਾਨ ਮਹਾਵੀਰ ਦੇ ਆਰਾਧਕ ਹਨ ਨਾ! ਉਹ ਜੋ ਵੀ ਕਰਨ, ਸਹੀ ਜਾਂ ਗਲਤ, ਪਰ ਭਗਵਾਨ ਮਹਾਵੀਰ ਦੇ ਨਾਮ ਤੇ ਕਰਦੇ ਹਨ ਨਾ? ਇਸ ਲਈ ਉਹਨਾਂ ਦਾ ਅਵਰਣਵਾਦ ਨਹੀਂ ਕਰ ਸਕਦੇ।

**ਪ੍ਰਸ਼ਨਕਰਤਾ :** ਅਵਰਣਵਾਦ ਅਤੇ ਵਿਰਾਧਨਾ ਵਿੱਚ ਕੀ ਫ਼ਰਕ ਹੈ?

**ਦਾਦਾਸ਼੍ਰੀ :** ਵਿਰਾਧਨਾ ਕਰਨ ਵਾਲਾ ਤਾਂ ਉਲਟਾ ਜਾਂਦਾ ਹੈ, ਨੀਚੇ ਜਾਂਦਾ ਹੈ, ਅਧੋਗਤੀ ਵਿੱਚ ਅਤੇ ਅਵਰਣਵਾਦ ਕਰਨ ਵਾਲਾ ਤਾਂ ਫਿਰ ਪ੍ਰਤੀਕ੍ਰਮਣ ਕਰੇ ਤਾਂ ਵੀ ਅੜਚਨ ਨਹੀਂ ਆਉਂਦੀ, ਰੈਗੁਲਰ ਹੋ ਜਾਂਦਾ ਹੈ। ਕਿਸੇ ਦਾ ਅਵਰਣਵਾਦ ਕਰੀਏ, ਪਰ ਫਿਰ ਪ੍ਰਤੀਕ੍ਰਮਣ ਕਰੀਏ ਤਾਂ ਸ਼ੁੱਧ ਹੋ ਜਾਂਦਾ ਹੈ।

**ਪ੍ਰਸ਼ਨਕਰਤਾ :** ਅਵਿਨਯ ਅਤੇ ਵਿਰਾਧਨਾ ਦੇ ਬਾਰੇ ਸਮਝਾਓ ਨਾ?

**ਦਾਦਾਸ਼੍ਰੀ :** ਅਵਿਨਯ ਵਿਰਾਧਨਾ ਨਹੀਂ ਕਹਾਉਂਦਾ। ਅਵਿਨਯ ਤਾਂ ਨੀਚੇ ਦੀ ਸਟੇਜ਼ ਹੈ ਅਤੇ ਵਿਰਾਧਨਾ ਤਾਂ, ਸਚਮੁੱਚ ਉਸਦੇ ਵਿਰੁੱਧ ਗਿਆ ਕਹਾਉਂਦਾ ਹੈ। ਅਵਿਨਯ ਯਾਨੀ ਮੈਨੂੰ ਕੁੱਝ ਲੈਣਾ-ਦੇਣਾ ਨਹੀ ਹੈ, ਏਦਾਂ। ਵਿਨਯ ਨਾ ਕਰੇ, ਉਸਦਾ ਨਾਮ ਅਵਿਨਯ।

**ਪ੍ਰਸ਼ਨਕਰਤਾ :** ਅਪਰਾਧ ਯਾਨੀ ਕੀ?

**ਦਾਦਾਸ਼੍ਰੀ :** ਅਪਰਾਧ ਕਰਨ ਵਾਲਾ ਮਨੁੱਖ ਉੱਪਰ ਚੜਦਾ ਹੈ ਅਤੇ ਵਿਰਾਧਨਾ ਕਰਨ ਵਾਲਾ ਨੀਚੇ ਉਤਰਦਾ ਹੈ। ਪਰ ਅਪਰਾਧ ਕਰਦਾ ਹੋਵੇ ਤਾਂ ਦੋਵੇ ਪਾਸੇ ਤੋਂ ਮਾਰ ਖਾਂਦਾ ਹੈ। ਅਪਰਾਧ ਕਰਨ ਵਾਲਾ ਖੁਦ ਤਾਂ ਅੱਗੇ ਨਹੀਂ ਵੱਧਦਾ ਅਤੇ ਨਾ ਹੀ ਕਿਸੇ ਨੂੰ ਅੱਗੇ ਵੱਧਣ ਵੀ ਨਹੀਂ ਦਿੰਦਾ। ਉਹ ਅਪਰਾਧੀ ਕਹਾਉਂਦਾ ਹੈ।

**ਪ੍ਰਸ਼ਨਕਰਤਾ :** ਵਿਰਾਧਨਾ ਵਿੱਚ ਵੀ ਕਿਸੇ ਨੂੰ ਅੱਗੇ ਵੱਧਣ ਨਹੀਂ ਦਿੰਦਾ ਨਾ?

**ਦਾਦਾਸ਼੍ਰੀ :** ਪਰ ਵਿਰਾਧਨਾ ਵਾਲਾ ਉਸ ਨਾਲੋਂ ਚੰਗਾ ਹੈ। ਕਿਸੇ ਨੂੰ ਪਤਾ ਚੱਲੇ ਤਾਂ ਫਿਰ ਉਹ ਕਹੇਗਾ ਨਾ ਕਿ, 'ਕੀ ਦੇਖ ਕੇ ਇਸ ਪਾਸੇ ਨੂੰ ਚੱਲ ਪਏ? ਅਹਿਮਦਾਬਾਦ ਕਿਤੇ ਇਸ ਪਾਸੇ ਹੁੰਦਾ ਹੋਵੇਗਾ?' ਤਾਂ ਸ਼ਾਇਦ ਉਹ ਵਾਪਸ ਆ ਵੀ ਜਾਵੇ ਪਰ ਅਪਰਾਧੀ ਤਾਂ ਮੁੜੇਗਾ ਹੀ ਨਹੀਂ ਅਤੇ ਅੱਗੇ ਵੀ ਨਹੀਂ ਵੱਧੇਗਾ। ਵਿਰਾਧਨਾ ਵਾਲਾ ਤਾਂ ਉਲਟਾ ਚੱਲਦਾ ਹੈ ਇਸ ਲਈ ਗਿਰ ਜਾਵੇਗਾ ਨਾ!

**ਪ੍ਰਸ਼ਨਕਰਤਾ :** ਪਰ ਕੀ ਵਿਰਾਧਨਾ ਵਾਲੇ ਕੋਲ ਵਾਪਸ ਮੁੜਨ ਦਾ ਮੌਕਾ ਹੈ?

**ਦਾਦਾਸ਼੍ਰੀ :** ਹਾਂ, ਵਾਪਸ ਮੁੜਨ ਦਾ ਮੌਕਾ ਤਾਂ ਹੈ ਹੀ ਨਾ!

**ਪ੍ਰਸ਼ਨਕਰਤਾ :** ਕੀ ਅਪਰਾਧ ਵਾਲੇ ਦੇ ਕੋਲ ਵਾਪਸ ਮੁੜਨ ਦਾ ਮੌਕਾ ਹੈ?

**ਦਾਦਾਸ਼੍ਰੀ :** ਉਹ ਤਾਂ ਵਾਪਸ ਮੁੜ ਹੀ ਨਹੀਂ ਸਕਦਾ ਅਤੇ ਅੱਗੇ ਵੀ ਨਹੀਂ ਵੱਧ ਸਕਦਾ। ਉਸਦੀ ਕੋਈ ਕਲਾਸ ਹੀ ਨਹੀਂ ਹੈ। ਅੱਗੇ ਵੱਧੇ ਨਾ ਅਤੇ ਪਿੱਛੇ ਮੁੜੇ ਨਾ, ਜਦ ਦੇਖੋ ਉੱਥੇ ਦਾ ਉੱਥੇ, ਉਸਦਾ ਨਾਮ ਅਪਰਾਧੀ।

**ਪ੍ਰਸ਼ਨਕਰਤਾ :** ਅਪਰਾਧ ਦੀ ਵਿਆਖਿਆ ਕੀ ਹੈ?

**ਦਾਦਾਸ਼੍ਰੀ :** ਵਿਰਾਧਨਾ ਬਿਨਾਂ ਇੱਛਾ ਦੇ ਹੁੰਦੀ ਹੈ ਅਤੇ ਅਪਰਾਧ ਇੱਛਾ ਪੂਰਵਕ ਹੁੰਦਾ ਹੈ।

**ਪ੍ਰਸ਼ਨਕਰਤਾ :** ਉਹ ਕਿਵੇਂ, ਦਾਦਾ ਜੀ?

**ਦਾਦਾਸ਼੍ਰੀ :** ਜਿੱਦ ਤੇ ਅੜਿਆ ਹੋਵੇ ਤਾਂ ਅਪਰਾਧ ਕਰ ਬੈਠਦਾ ਹੈ। ਸਮਝਦਾ ਹੈ ਕਿ ਇੱਥੇ ਵਿਰਾਧਨਾ ਨਹੀਂ ਕਰਨੀ ਚਾਹੀਦੀ, ਫਿਰ ਵੀ ਵਿਰਾਧਨਾ ਕਰਦਾ ਹੈ। ਸਮਝਦਾ ਹੋਵੇ ਫਿਰ ਵੀ ਵਿਰਾਧਨਾ ਕਰੇ ਉਹ ਅਪਰਾਧ ਵਿੱਚ ਜਾਂਦਾ ਹੈ। ਵਿਰਾਧਨਾ ਕਰਨ ਵਾਲ ਛੁੱਟ ਜਾਂਦਾ ਹੈ ਪਰ ਅਪਰਾਧ ਕਰਨ ਵਾਲਾ ਨਹੀਂ ਛੁੱਟਦਾ। ਬਹੁਤ ਭਾਰੀ ਅਹੰਕਾਰ ਹੋਵੇ ਤਾਂ ਉਹ ਅਪਰਾਧ ਕਰ ਬੈਠਦਾ ਹੈ। ਇਸ ਲਈ ਸਾਨੂੰ ਆਪਣੇ ਆਪ ਨੂੰ ਕਹਿਣਾ ਪੈਂਦਾ

ਹੈ ਕਿ, 'ਭਾਈ, ਤੂੰ ਤਾਂ ਪਾਗਲ ਹੈਂ, ਬਿਨਾਂ ਵਜ੍ਹਾ (ਅਹੰਕਾਰ ਦਾ) ਪਾਵਰ ਲੈ ਕੇ ਚੱਲਦਾ ਹੈਂ। ਇਹ ਤਾਂ ਲੋਕ ਨਹੀਂ ਜਾਣਦੇ ਪਰ ਮੈਂ ਜਾਣਦਾ ਹਾਂ ਕਿ ਤੂੰ ਕੀ ਹੈਂ? ਤੂੰ ਤਾਂ ਚੱਕਰ ਹੈਂ।' ਏਦਾਂ ਸਾਨੂੰ ਇਲਾਜ ਕਰਨਾ ਪੈਂਦਾ ਹੈ। ਪਲੱਸ-ਮਾਈਨਸ ਕਰਨਾ ਪੈਂਦਾ ਹੈ, ਇਕੱਲੇ ਗੁਣਾਂ ਹੀ ਕਰਦੇ ਰਹੀਏ ਤਾਂ ਕਿੱਥੇ ਪਹੁੰਚਾਂਗੇ? ਇਸ ਲਈ ਸਾਨੂੰ ਭਾਗ ਕਰਨਾ ਹੋਵੇਗਾ। ਜੋੜ-ਬਾਕੀ (ਪਲੱਸ-ਮਾਈਨਸ) ਨੇਚਰ ਦੇ ਅਧੀਨ ਹੈ, ਜਦੋਂ ਕਿ ਗੁਣਾ-ਭਾਗ ਮਨੁੱਖ ਦੇ ਹੱਥ ਵਿੱਚ ਹੈ। ਇਸ ਅਹੰਕਾਰ ਨਾਲ ਸੱਤ ਨਾਲ ਗੁਣਾ ਕੀਤਾ ਹੋਵੇ ਤਾਂ ਸੱਤ ਨਾਲ ਭਾਗ ਦੇਣਾ ਪਵੇਗਾ, ਤਾਂ ਕਿਤੇ ਜਾ ਕੇ ਨਿਸ਼ੇਸ਼ ਹੋਵੇਗਾ।

**ਪ੍ਰਸ਼ਨਕਰਤਾ :** ਕਿਸੇ ਦੀ ਨਿੰਦਾ ਕਰੀਏ ਉਸਦੀ ਗਿਣਤੀ ਕਿਸ ਵਿੱਚ ਹੋਵੇਗੀ?

**ਦਾਦਾਸ਼੍ਰੀ :** ਨਿੰਦਾ ਵਿਰਾਧਨਾ ਕਹਾਉਂਦੀ ਹੈ ਪਰ ਪ੍ਰਤੀਕ੍ਰਮਣ ਕਰਨ ਨਾਲ ਧੋਤੀ ਜਾਂਦੀ ਹੈ। ਉਹ ਅਵਰਣਵਾਦ ਦੀ ਤਰ੍ਹਾਂ ਹੈ। ਇਸ ਲਈ ਤਾਂ ਅਸੀਂ ਕਹਿੰਦੇ ਹਾਂ ਕਿ ਕਿਸੇ ਦੀ ਨਿੰਦਾ ਨਾ ਕਰਨਾ। ਫਿਰ ਵੀ ਲੋਕ ਪਿੱਛੇ ਤੋਂ ਨਿੰਦਾ ਕਰਦੇ ਹਨ। ਓਏ, ਨਿੰਦਾ ਨਹੀਂ ਕਰਨੀ ਚਾਹੀਦੀ। ਇਹ ਵਾਤਾਵਰਣ ਸਾਰਾ ਪਰਮਾਣੂਆਂ ਨਾਲ ਹੀ ਭਰਿਆ ਹੈ, ਇਸ ਲਈ ਸਭ ਕੁੱਝ ਉਸਨੂੰ ਪਹੁੰਚ ਜਾਂਦਾ ਹੈ। ਇੱਕ ਸ਼ਬਦ ਵੀ ਕਿਸੇ ਦੇ ਬਾਰੇ ਗੈਰ-ਜ਼ਿੰਮੇਦਾਰੀ ਵਾਲਾ ਨਹੀਂ ਬੋਲ ਸਕਦੇ ਅਤੇ ਬੋਲਣਾ ਹੈ ਤਾਂ ਕੁੱਝ ਚੰਗਾ ਬੋਲੋ। ਕੀਰਤੀ ਬਿਆਨ ਕਰੋ, ਅਪਕੀਰਤੀ ਬਿਆਨ ਨਾ ਕਰੋ।

ਸੋ: ਕਿਸੇ ਦੀ ਨਿੰਦਾ ਵਿੱਚ ਨਾ ਪੈਣਾ। ਪ੍ਰਸ਼ੰਸਾ ਨਾ ਕਰ ਸਕੋ ਤਾਂ ਹਰਜ ਨਹੀਂ, ਪਰ ਨਿੰਦਾ ਨਾ ਕਰਨਾ। ਮੈਂ ਕਹਿੰਦਾ ਹਾਂ ਕਿ ਨਿੰਦਾ ਕਰਨ ਵਿੱਚ ਸਾਨੂੰ ਕੀ ਫ਼ਾਇਦਾ ਹੈ? ਉਸ ਵਿੱਚ ਤਾਂ ਭਾਰੀ ਨੁਕਸਾਨ ਹੈ। ਇਸ ਜਗਤ ਵਿੱਚ ਜੇ ਕੋਈ ਜਬਰਦਸਤ ਨੁਕਸਾਨ ਹੈ ਤਾਂ ਉਹ ਨਿੰਦਾ ਕਰਨ ਵਿੱਚ ਹੈ। ਇਸ ਲਈ ਕਿਸੇ ਦੀ ਵੀ ਨਿੰਦਾ ਕਰਨ ਦੇ ਲਈ ਕੋਈ ਕਾਰਣ ਨਹੀਂ ਹੋਣਾ ਚਾਹੀਦਾ।

ਇੱਥੇ ਨਿੰਦਾ ਵਰਗੀ ਚੀਜ ਹੀ ਨਹੀਂ ਹੁੰਦੀ। ਇਹ ਸਮਝਣ ਦੇ ਲਈ ਇਹ ਗੱਲਾਂ ਕਰਦੇ ਹਾਂ ਕਿ, ਕੀ ਸਹੀ ਹੈ ਅਤੇ ਕੀ ਗਲਤ! ਭਗਵਾਨ ਨੇ ਕੀ ਕਿਹਾ? ਕਿ ਗਲਤ ਨੂੰ ਗਲਤ ਸਮਝ ਅਤੇ ਚੰਗੇ ਨੂੰ ਚੰਗਾ ਸਮਝ। ਪਰ ਗਲਤ

ਨੂੰ ਸਮਝਦੇ ਸਮੇਂ ਉਸ ਉੱਤੇ ਕਿੰਚਿਤਮਾਤਰ ਦਵੇਸ਼ ਨਹੀਂ ਹੋਣਾ ਚਾਹੀਦਾ ਅਤੇ ਚੰਗਾ ਸਮਝਦੇ ਸਮੇਂ ਉਸ ਉੱਤੇ ਕਿੰਚਿਤਮਾਤਰ ਰਾਗ ਨਹੀਂ ਹੋਣਾ ਚਾਹੀਦਾ। ਗਲਤ ਨੂੰ ਗਲਤ ਨਾ ਸਮਝੀਏ ਤਾਂ ਚੰਗੇ ਨੂੰ ਚੰਗਾ ਨਹੀਂ ਸਮਝ ਸਕਦੇ। ਇਸ ਲਈ ਅਸੀਂ ਵਿਸਥਾਰ ਵਿੱਚ ਗੱਲ ਕਰਦੇ ਹਾਂ। ਗਿਆਨੀ ਦੇ ਕੋਲ ਹੀ ਗਿਆਨ ਸਮਝ ਆਉਂਦਾ ਹੈ।

## ਅਭਾਵ, ਤਿਰਸਕਾਰ ਨਾ ਕੀਤਾ ਜਾਵੇ...

**ਪ੍ਰਸ਼ਨਕਰਤਾ :** 4. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਕਿੰਚਿਤਮਾਤਰ ਵੀ ਅਭਾਵ, ਤਿਰਸਕਾਰ ਕਦੇ ਵੀ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

**ਦਾਦਾਸ਼੍ਰੀ :** ਹਾਂ, ਠੀਕ ਹੈ। ਸਾਨੂੰ ਕਿਸੇ ਦੇ ਲਈ ਅਭਾਵ ਹੋਵੇ, ਮੰਨ ਲਓ ਕਿ ਤੁਸੀਂ ਆਫਿਸ ਵਿੱਚ ਬੈਠੇ ਹੋ ਅਤੇ ਕੋਈ ਆਇਆ ਤਾਂ ਤੁਹਾਨੂੰ ਉਸਦੇ ਪ੍ਰਤੀ ਅਭਾਵ ਹੋਇਆ, ਤਿਰਸਕਾਰ ਹੋਇਆ, ਤਾਂ ਫਿਰ ਤੁਹਾਨੂੰ ਮਨ ਵਿੱਚ ਸੋਚ ਕੇ ਉਸਦਾ ਪਛਤਾਵਾ ਕਰਨਾ ਚਾਹੀਦਾ ਹੈ ਕਿ ਏਦਾਂ ਨਹੀਂ ਹੋਣਾ ਚਾਹੀਦਾ।

ਇਸ ਤਿਰਸਕਾਰ ਤੋਂ ਕਦੇ ਵੀ ਛੁੱਟ ਨਹੀਂ ਸਕਦੇ। ਉਸ ਵਿੱਚ ਤਾਂ ਨਿਰੇ ਵੈਰ ਬੰਧਦੇ ਹਨ। ਕਿਸੇ ਦੇ ਵੀ ਪ੍ਰਤੀ ਜ਼ਰਾ ਵੀ ਤਿਰਸਕਾਰ ਹੋਵੇਗਾ, ਓਏ ਇਸ ਨਿਰਜੀਵ ਦੇ ਨਾਲ ਵੀ ਤਿਰਸਕਾਰ ਹੋਵੇਗਾ ਤਾਂ ਵੀ ਤੁਸੀਂ ਨਹੀਂ ਛੁੱਟ ਸਕੋਗੇ। ਅਰਥਾਤ ਕਿਸੇ ਦੇ ਪ੍ਰਤੀ ਜ਼ਰਾ ਵੀ ਤਿਰਸਕਾਰ ਨਹੀਂ ਚੱਲੇਗਾ ਅਤੇ ਜਦੋਂ ਤੱਕ ਕਿਸੇ ਦੇ ਲਈ ਤਿਰਸਕਾਰ ਹੋਵੇਗਾ, ਉਦੋਂ ਤੱਕ ਵੀਤਰਾਗ ਨਹੀਂ ਹੋ ਸਕਾਂਗੇ। ਵੀਤਰਾਗ ਹੋਣਾ ਪਵੇਗਾ, ਤਾਂ ਹੀ ਤੁਸੀ ਛੁੱਟ ਸਕੋਗੇ।

## ਕਠੋਰ-ਤੰਤੀਲੀ ਭਾਸ਼ਾ ਨਾ ਬੋਲੀ ਜਾਵੇ...

**ਪ੍ਰਸ਼ਨਕਰਤਾ :** 5. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਨਾਲ ਕਦੇ ਵੀ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਨਾ ਬੋਲੀ ਜਾਵੇ,

ਨਾ ਬੁਲਵਾਈ ਜਾਵੇ ਜਾਂ ਬੋਲਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਕੋਈ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਬੋਲੇ ਤਾਂ ਮੈਨੂੰ ਮ੍ਰਿਦੂ-ਰਿਜੂ (ਮਿੱਠੀ) ਭਾਸ਼ਾ ਬੋਲਣ ਦੀ ਸ਼ਕਤੀ ਦਿਓ

**ਦਾਦਾਸ਼੍ਰੀ :** ਕਠੋਰ ਭਾਸ਼ਾ ਨਹੀਂ ਬੋਲਣੀ ਚਾਹੀਦੀ। ਕਿਸੇ ਦੇ ਨਾਲ ਕਠੋਰ ਭਾਸ਼ਾ ਨਿੱਕਲ ਗਈ ਅਤੇ ਉਸਨੂੰ ਬੁਰਾ ਲੱਗ ਗਿਆ ਤਾਂ ਸਾਨੂੰ ਰੂਬਰੂ ਕਹਿਣਾ ਚਾਹੀਦਾ ਹੈ ਕਿ, 'ਭਾਈ, ਮੈਥੋਂ ਭੁੱਲ ਹੋ ਗਈ, ਮਾਫ਼ੀ ਮੰਗਦਾ ਹਾਂ।' ਅਤੇ ਜੇ ਰੂਬਰੂ ਨਾ ਕਹਿ ਸਕੀਏ ਏਦਾਂ ਹੋਵੇ ਤਾਂ ਫਿਰ ਅੰਦਰ ਪਛਤਾਵਾ ਕਰਨਾ ਕਿ ਏਦਾਂ ਨਹੀਂ ਬੋਲਣਾ ਚਾਹੀਦਾ।

**ਪ੍ਰਸ਼ਨਕਰਤਾ :** ਅਤੇ ਫਿਰ ਸਾਨੂੰ ਸੋਚਣਾ ਚਾਹੀਦਾ ਹੈ ਕਿ ਏਦਾਂ ਨਹੀਂ ਬੋਲਣਾ ਹੈ।

**ਦਾਦਾਸ਼੍ਰੀ :** ਹਾਂ, ਏਦਾਂ ਸੋਚਣਾ ਚਾਹੀਦਾ ਹੈ ਅਤੇ ਪਛਤਾਵਾ ਕਰਨਾ ਚਾਹੀਦਾ ਹੈ। ਪਛਤਾਵਾ ਕਰੀਏ ਤਾਂ ਹੀ ਉਹ ਬੰਦ ਹੁੰਦਾ ਹੈ ਨਹੀਂ ਤਾਂ ਐਵੇਂ ਹੀ ਬੰਦ ਨਹੀਂ ਹੁੰਦਾ। ਸਿਰਫ਼ ਬੋਲਣ ਨਾਲ ਬੰਦ ਨਹੀਂ ਹੁੰਦਾ।

**ਪ੍ਰਸ਼ਨਕਰਤਾ :** ਮ੍ਰਿਦੂ-ਰਿਜੂ (ਮਿੱਠੀ) ਭਾਸ਼ਾ ਯਾਨੀ ਕੀ?

**ਦਾਦਾਸ਼੍ਰੀ :** ਰਿਜੂ ਯਾਨੀ ਸਰਲ ਅਤੇ ਮ੍ਰਿਦੂ ਯਾਨੀ ਨਿਮਰਤਾਪੂਰਨ। ਬਹੁਤ ਜਿਆਦਾ ਨਿਮਰਤਾਪੂਰਨ ਹੋਵੇ ਤਾਂ ਮ੍ਰਿਦੂ ਕਹਾਉਂਦੀ ਹੈ। ਅਰਥਾਤ ਸਰਲ ਅਤੇ ਨਿਮਰਤਾਪੂਰਨ ਭਾਸ਼ਾ ਅਸੀਂ ਬੋਲੀਏ ਅਤੇ ਇਹੋ ਜਿਹੀ ਸ਼ਕਤੀ ਮੰਗੀਏ, ਤਾਂ ਏਦਾਂ ਕਰਦੇ-ਕਰਦੇ ਉਹ ਸ਼ਕਤੀ ਆਵੇਗੀ। ਤੁਸੀਂ ਕਠੋਰ ਭਾਸ਼ਾ ਬੋਲੋ ਅਤੇ ਬੇਟੇ ਨੂੰ ਬੁਰਾ ਲੱਗ ਗਿਆ ਤਾਂ ਉਸਦਾ ਪਛਤਾਵਾ ਕਰਨਾ ਅਤੇ ਬੇਟੇ ਨੂੰ ਵੀ ਕਹਿਣਾ ਕਿ, 'ਮੈਂ ਮਾਫ਼ੀ ਮੰਗਦਾ ਹਾਂ। ਹੁਣ ਫਿਰ ਤੋਂ ਏਦਾਂ ਨਹੀਂ ਬੋਲਾਂਗਾ।' ਇਹ ਬਾਣੀ ਸੁਧਾਰਨ ਦਾ ਰਸਤਾ ਹੈ ਅਤੇ 'ਇਹ' ਇੱਕ ਹੀ ਕਾਰਜ ਹੈ।

**ਪ੍ਰਸ਼ਨਕਰਤਾ :** ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਅਤੇ ਮ੍ਰਿਦੂ-ਰਿਜੂ, ਇਹਨਾਂ ਵਿੱਚ ਕੀ ਭੇਦ ਹੈ?

**ਦਾਦਾਸ਼੍ਰੀ :** ਕਈ ਲੋਕ ਕਠੋਰ ਭਾਸ਼ਾ ਬੋਲਦੇ ਹਨ ਨਾ ਕਿ, 'ਤੂੰ ਨਲਾਇਕ ਹੈਂ, ਬਦਮਾਸ਼ ਹੈਂ, ਚੋਰ ਹੈਂ।' ਜੋ ਸ਼ਬਦ ਅਸੀਂ ਸੁਣੇ ਨਾ ਹੋਣ, ਇਹੋ ਜਿਹੇ

ਕਠੋਰ ਵਚਨ ਸੁਣਦੇ ਹੀ ਸਾਡਾ ਕਲੇਜਾ ਫਟ ਜਾਂਦਾ ਹੈ। ਕਠੋਰ ਭਾਸ਼ਾ ਜਰਾ ਵੀ ਸੋਹਣੀ ਨਹੀਂ ਲੱਗਦੀ। ਉਲਟਾ ਮਨ ਵਿੱਚ ਪ੍ਰਸ਼ਨ ਉੱਠਦਾ ਹੈ ਕਿ ਇਹ ਸਭ ਕੀ ਹੈ? ਕਠੋਰ ਭਾਸ਼ਾ ਅਹੰਕਾਰੀ ਹੁੰਦੀ ਹੈ।

ਅਤੇ ਤੰਤੀਲੀ ਭਾਸ਼ਾ ਯਾਨੀ ਕੀ? ਸਪਰਧਾ ਵਿੱਚ ਜਿਵੇਂ ਤੰਤ ਹੁੰਦਾ ਹੈ ਨਾ? 'ਦੇਖੋ, ਮੈਂ ਕਿੰਨਾ ਵਧੀਆ ਖਾਣਾ ਬਣਾਇਆ ਅਤੇ ਉਸਨੂੰ ਤਾਂ ਬਣਾਉਣਾ ਹੀ ਨਹੀਂ ਆਉਂਦਾ!' ਏਦਾਂ ਤੰਤ ਹੋ ਜਾਂਦਾ ਹੈ, ਸਪਰਧਾ ਵਿੱਚ ਆ ਜਾਂਦਾ ਹੈ। ਉਹ ਤੰਤੀਲੀ ਭਾਸ਼ਾ (ਸੁਣਨ ਵਿੱਚ) ਬਹੁਤ ਬੁਰੀ ਹੁੰਦੀ ਹੈ।

ਕਠੋਰ ਅਤੇ ਤੰਤੀਲੀ ਭਾਸ਼ਾ ਨਹੀਂ ਬੋਲਣੀ ਚਾਹੀਦੀ। ਭਾਸ਼ਾ ਦੇ ਸਾਰੇ ਦੋਸ਼ ਇਹਨਾਂ ਦੋ ਸ਼ਬਦਾਂ ਵਿੱਚ ਸਮਾ ਜਾਂਦੇ ਹਨ। ਇਸ ਲਈ ਫੁਰਸਤ ਵਿੱਚ 'ਦਾਦਾ ਭਗਵਾਨ' ਤੋਂ ਸਾਨੂੰ ਸ਼ਕਤੀ ਮੰਗਦੇ ਰਹਿਣਾ ਹੈ। ਕੌੜਾ ਬੋਲਿਆ ਜਾਂਦਾ ਹੋਵੇ ਤਾਂ ਉਸਦੇ ਪ੍ਰਤੀਪੱਖ ਵਾਲੀ ਸ਼ਕਤੀ ਮੰਗਣਾ ਕਿ ਮੈਨੂੰ ਸ਼ੁੱਧ ਬਾਣੀ ਬੋਲਣ ਦੀ ਸ਼ਕਤੀ ਦਿਓ, ਸਿਆਦਵਾਦ ਬਾਣੀ ਬੋਲਣ ਦੀ ਸ਼ਕਤੀ ਦਿਓ, ਮ੍ਰਦੂ-ਤ੍ਰਿਜੂ ਭਾਸ਼ਾ ਬੋਲਣ ਦੀ ਸ਼ਕਤੀ ਦਿਓ, ਏਦਾਂ ਮੰਗਦੇ ਰਹਿਣਾ। ਸਿਆਦਵਾਦ ਬਾਣੀ ਯਾਨੀ ਕਿਸੇ ਨੂੰ ਦੁੱਖ ਨਾ ਹੋਵੇ ਇਹੋ ਜਿਹੀ ਬਾਣੀ।

## ਨਿਰਵਿਕਾਰ ਰਹਿਣ ਦੀ ਸ਼ਕਤੀ ਦਿਓ

**ਪ੍ਰਸ਼ਨਕਰਤਾ** : 6. 'ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਇਸਤਰੀ, ਪੁਰਖ ਜਾਂ ਨਪੁਸੰਗ, ਕੋਈ ਵੀ ਲਿੰਗਧਾਰੀ ਹੋਵੇ, ਤਾਂ ਉਸਦੇ ਸਬੰਧ ਵਿੱਚ ਕਿੰਚਿਤਮਾਤਰ ਵੀ ਵਿਸ਼ੈ-ਵਿਕਾਰ ਸਬੰਧੀ ਦੋਸ਼, ਇੱਛਾਵਾਂ, ਚੇਸ਼ਠਾਵਾਂ ਜਾਂ ਵਿਚਾਰ ਸਬੰਧੀ ਦੋਸ਼ ਨਾ ਕੀਤੇ ਜਾਣ, ਨਾ ਕਰਵਾਏ ਜਾਣ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ। ਮੈਨੂੰ ਨਿਰੰਤਰ ਨਿਰਵਿਕਾਰ ਰਹਿਣ ਦੀ ਪਰਮ ਸ਼ਕਤੀ ਦਿਓ।'

**ਦਾਦਾਸ਼੍ਰੀ** : ਤੁਹਾਡੀ ਦ੍ਰਿਸ਼ਟੀ ਵਿਗੜਦੇ ਹੀ ਤੁਸੀਂ ਤੁਰੰਤ ਅੰਦਰ 'ਚੰਦੂਭਾਈ' (ਚੰਦੂਭਾਈ ਦੀ ਥਾਂ ਪਾਠਕ ਖੁਦ ਨੂੰ ਸਮਝਣ) ਨੂੰ ਕਹਿਣਾ, 'ਏਦਾਂ ਨਹੀਂ ਕਰਨਾ ਚਾਹੀਦਾ। ਏਦਾਂ ਸਾਨੂੰ ਸ਼ੋਭਾ ਨਹੀਂ ਦਿੰਦਾ। ਅਸੀਂ ਖਾਨਦਾਨੀ ਕੁਆਲਿਟੀ ਦੇ (ਗੁਣਵਾਲੇ) ਹਾਂ। ਜਿਵੇਂ ਸਾਡੀ ਭੈਣ ਹੁੰਦੀ ਹੈ, ਉਸੇ ਤਰ੍ਹਾਂ ਦੂਸਰੇ ਦੀ ਵੀ ਭੈਣ ਹੁੰਦੀ ਹੈ। ਸਾਡੀ ਭੈਣ ਉੱਤੇ ਕਿਸੇ ਦੀ ਬੁਰੀ ਨਜ਼ਰ ਹੋਵੇ

ਤਾਂ ਸਾਨੂੰ ਕਿੰਨਾ ਬੁਰਾ ਲੱਗੇਗਾ! ਉਸੇ ਤਰ੍ਹਾਂ ਦੂਸਰਿਆ ਨੂੰ ਵੀ ਦੁੱਖ ਹੋਵੇਗਾ ਜਾਂ ਨਹੀਂ? ਇਸ ਲਈ ਸਾਨੂੰ ਇਹ ਸ਼ੋਭਾ ਨਹੀਂ ਦਿੰਦਾ। ਅਰਥਾਤ ਦ੍ਰਿਸ਼ਟੀ ਵਿਗੜੇ ਤਾਂ ਪਛਤਾਵਾ ਕਰਨਾ ਚਾਹੀਦਾ ਹੈ।

**ਪ੍ਰਸ਼ਨਕਰਤਾ :** ਚੇਸ਼ਟਾਵਾਂ, ਇਸਦਾ ਕੀ ਅਰਥ ਹੈ?

**ਦਾਦਾਸ਼੍ਰੀ :** ਦੇਹ ਤੋਂ ਹੋਣ ਵਾਲੀਆਂ ਸਾਰੀਆਂ ਕਿਰਿਆਵਾਂ, ਜਿਸਦੀ ਤਸਵੀਰ ਖਿੱਚੀ ਜਾ ਸਕਦੀ ਹੈ ਉਹ ਸਾਰੀਆਂ ਚੇਸ਼ਟਾਵਾਂ ਕਹਾਉਂਦੀਆਂ ਹਨ। ਤੁਸੀਂ ਮਜਾਕ ਉਡਾਉਂਦੇ ਹੋ, ਉਹ ਚੇਸ਼ਟਾ ਹੈ। ਏਦਾਂ ਹੱਸਦੇ ਹੋ ਉਹ ਵੀ ਚੇਸ਼ਟਾ ਕਹਾਉਂਦੀ ਹੈ।

**ਪ੍ਰਸ਼ਨਕਰਤਾ :** ਅਰਥਾਤ ਕਿਸੇ ਦੀ ਹਾਸੀ ਉਡਾਉਣਾ, ਕਿਸੇ ਦਾ ਮਜਾਕ ਉਡਾਉਣਾ, ਉਹ ਸਭ ਚੇਸ਼ਟਾਵਾਂ ਕਹਾਉਂਦੀਆਂ ਹਨ?

**ਦਾਦਾਸ਼੍ਰੀ :** ਹਾਂ, ਇਹੋ ਜਿਹੀਆਂ ਬਹੁਤ ਤਰ੍ਹਾਂ ਦੀਆਂ ਚੇਸ਼ਟਾਵਾਂ ਹਨ।

**ਪ੍ਰਸ਼ਨਕਰਤਾ :** ਤਾਂ ਇਹ ਵਿਸ਼ੇ-ਵਿਕਾਰ ਸਬੰਧੀ ਚੇਸ਼ਟਾ ਕਿਸ ਤਰ੍ਹਾਂ ਹੈ?

**ਦਾਦਾਸ਼੍ਰੀ :** ਵਿਸ਼ੇ-ਵਿਕਾਰ ਦੇ ਬਾਰੇ ਵੀ ਦੇਹ ਇਹੋ ਜਿਹੀਆਂ ਜੋ-ਜੋ ਕਿਰਿਆਵਾਂ ਕਰੇ, ਜਿਸਦੀ ਤਸਵੀਰ ਲਈ ਜਾ ਸਕੇ, ਉਹ ਸਾਰੀਆਂ ਚੇਸ਼ਟਾਵਾਂ ਕਹਾਉਂਦੀਆਂ ਹਨ। ਜੋ ਕਿਰਿਆ ਦੇਹ ਤੋਂ ਨਾ ਹੋਵੇ, ਉਸਨੂੰ ਚੇਸ਼ਟਾ ਨਹੀਂ ਕਹਿੰਦੇ ਹਨ। ਕਦੇ-ਕਦੇ ਇੱਛਾਵਾਂ ਹੁੰਦੀਆਂ ਹਨ, ਮਨ ਵਿੱਚ ਵਿਚਾਰ ਆਉਂਦੇ ਹਨ, ਪਰ ਉਹ ਚੇਸ਼ਟਾਵਾਂ ਨਹੀਂ ਹੁੰਦੀਆਂ ਹਨ। ਵਿਚਾਰ ਸਬੰਧੀ ਦੋਸ਼ ਮਨ ਦੇ ਦੋਸ਼ ਹਨ।

'ਮੈਨੂੰ ਨਿਰੰਤਰ ਨਿਰਵਿਕਾਰ ਰਹਿਣ ਦੀ ਸ਼ਕਤੀ ਦਿਓ।' ਇੰਨਾ ਤੁਸੀਂ 'ਦਾਦਾ ਜੀ' ਤੋਂ ਮੰਗਣਾ। 'ਦਾਦਾ ਜੀ' ਤਾਂ ਦਾਨੇਸ਼ਵਰ ਹਨ।

## ਰਸ ਵਿੱਚ ਲੁਬੱਧਤਾ ਨਾ ਹੋਵੇ...

**ਪ੍ਰਸ਼ਨਕਰਤਾ :** 7. 'ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਰਸ ਵਿੱਚ ਲੁਬੱਧਤਾ ਨਾ ਹੋਵੇ ਇਹੋ ਜਿਹੀ ਸ਼ਕਤੀ ਦਿਓ। ਸਮਰਸੀ ਆਹਾਰ ਲੈਣ ਦੀ ਪਰਮ ਸ਼ਕਤੀ ਦਿਓ।'

**ਦਾਦਾਸ਼੍ਰੀ :** ਭੋਜਨ ਕਰਦੇ ਸਮੇਂ ਤੁਹਾਨੂੰ ਫ਼ਲਾਣੀ ਸਬਜ਼ੀ, ਜਿਵੇਂ ਕਿ ਟਮਾਟਰ ਦੀ ਹੀ ਰੁਚੀ ਹੋਵੇ, ਜਿਸਦੀ ਤੁਹਾਨੂੰ ਫਿਰ ਤੋਂ ਯਾਦ ਆਉਂਦੀ ਰਹੇ, ਤਾਂ ਉਹ ਲੁਬੱਧਦਾ ਕਹਾਉਂਦੀ ਹੈ। ਟਮਾਟਰ ਖਾਣ ਵਿੱਚ ਹਰਜ਼ ਨਹੀਂ ਹੈ ਪਰ ਫਿਰ ਤੋਂ ਯਾਦ ਨਹੀਂ ਆਉਂਣਾ ਚਾਹੀਦਾ। ਨਹੀਂ ਤਾਂ ਸਾਡੀ ਸਾਰੀ ਸ਼ਕਤੀ ਲੁਬੱਧਤਾ ਵਿੱਚ ਚਲੀ ਜਾਵੇਗੀ। ਇਸ ਲਈ ਸਾਨੂੰ ਕਹਿਣਾ ਚਾਹੀਦਾ ਹੈ ਕਿ, 'ਜੋ ਵੀ ਆਵੇ ਮੈਨੂੰ ਮੰਜ਼ੂਰ ਹੈ।' ਕਿਸੇ ਵੀ ਤਰ੍ਹਾਂ ਦੀ ਲੁਬੱਧਤਾ ਨਹੀਂ ਹੋਣੀ ਚਾਹੀਦੀ। ਥਾਲੀ ਵਿੱਚ ਜੋ ਖਾਣਾ ਆਵੇ, ਆਮਰਸ ਅਤੇ ਰੋਟੀ ਆਵੇ, ਤਾਂ ਆਰਾਮ ਨਾਲ ਖਾਣਾ। ਉਸ ਵਿੱਚ ਕਿਸੇ ਤਰ੍ਹਾਂ ਦਾ ਹਰਜ਼ ਨਹੀਂ ਹੈ। ਪਰ ਜੋ ਕੁੱਝ ਵੀ ਆਵੇ ਉਸਨੂੰ ਸਵੀਕਾਰ ਕਰਨਾ, ਦੂਸਰਾ ਕੁੱਝ ਯਾਦ ਨਹੀਂ ਕਰਨਾ।

**ਪ੍ਰਸ਼ਨਕਰਤਾ :** ਸਮਰਸ ਯਾਨੀ ਕੀ?

**ਦਾਦਾਸ਼੍ਰੀ :** ਸਮਰਸੀ ਯਾਨੀ ਪੂਰਣਪੂਰੀ (ਦਾਲ ਵਾਲੀ ਮਿੱਠੀ ਪੂੜੀ), ਦਾਲ-ਭਾਤ, ਸਬਜੀ ਸਭ ਖਾਓ, ਪਰ ਇਕੱਲੀ ਪੂਰਣਪੂਰੀ ਹੀ ਠੂੰਸ-ਠੂੰਸ ਕੇ ਨਹੀਂ ਖਾਣੀ ਚਾਹੀਦੀ।

ਕੁੱਝ ਲੋਕ ਮਿਠਾਈ ਖਾਣਾ ਛੱਡ ਦਿੰਦੇ ਹਨ, ਤਾਂ ਕੀ ਮਿਠਾਈ ਉਸ ਉੱਤੇ ਦਾਅਵਾ ਕਰਦੀ ਹੈ ਕਿ ਮੈਨੂੰ ਤੇਰੇ ਤੋਂ ਤਕਲੀਫ਼ ਹੈ? ਦੋਸ਼ ਮੱਝ ਦਾ ਅਤੇ ਦੰਡ ਚਰਵਾਹੇ ਨੂੰ! ਓਏ, ਜੀਭ ਦੀ ਕੀ ਗਲਤੀ ਹੈ? ਗਲਤੀ ਤਾਂ ਮੱਝ ਦੀ ਹੈ। ਮੱਝ ਦੀ ਗਲਤੀ ਯਾਨੀ ਅਗਿਆਨਤਾ ਦੀ ਗਲਤੀ।

**ਪ੍ਰਸ਼ਨਕਰਤਾ :** ਪਰ ਸਮਰਸੀ ਭੋਜਨ ਕੀ ਹੁੰਦਾ ਹੈ? ਉਸ ਵਿੱਚ ਭਾਵ ਦੀ ਸਮਾਨਤਾ ਕਿਸ ਤਰ੍ਹਾਂ ਰਹਿੰਦੀ ਹੈ?

**ਦਾਦਾਸ਼੍ਰੀ :** ਤੁਹਾਡੇ ਲੋਕਾਂ ਦੇ ਸਮਾਜ ਵਿੱਚ ਜਿਸ ਤਰ੍ਹਾਂ ਦਾ ਭੋਜਨ ਬਣਾਉਂਦੇ ਹਨ ਨਾ, ਉਹ ਤੁਹਾਡੀ 'ਸਮਾਜ' ਦੀ ਰੂਚੀ ਅਨੁਸਾਰ ਸਮਰਸੀ ਲੱਗੇ, ਉਸ ਤਰ੍ਹਾਂ ਦਾ ਭੋਜਨ ਬਣਾਉਂਦੇ ਹਨ ਅਤੇ ਹੋਰ ਲੋਕਾਂ ਨੂੰ ਤੁਹਾਡੇ 'ਸਮਾਜ' ਦਾ ਖਿਲਾਈਏ ਤਾਂ ਉਹਨਾਂ ਨੂੰ ਸਮਰਸੀ ਨਹੀਂ ਲੱਗੇਗਾ, ਤੁਸੀਂ ਲੋਕ ਮਿਰਚ ਆਦਿ ਘਟ ਖਾਣ ਵਾਲੇ ਹੋ। ਹਰ ਇੱਕ ਜਾਤੀ ਦਾ ਸਮਰਸੀ ਭੋਜਨ ਅਲੱਗ-ਅਲੱਗ ਹੁੰਦਾ ਹੈ। ਸਮਰਸੀ ਭੋਜਨ ਯਾਨੀ ਟੇਸਟਫੁੱਲ, ਸਵਾਦਿਸ਼ਟ ਭੋਜਨ। ਮਿਰਚ ਜ਼ਿਆਦਾ ਨਹੀਂ, ਫ਼ਲਾਣਾ ਜ਼ਿਆਦਾ ਨਹੀਂ, ਸਭ ਕੁੱਝ ਠੀਕ ਮਾਤਰਾ ਵਿੱਚ ਪਾਇਆ ਹੋਵੇ ਇਹੋ ਜਿਹੀ ਚੀਜ਼। ਕੋਈ ਕਹਿੰਦਾ ਹੈ ਕਿ, 'ਮੈਂ

ਤਾਂ ਸਿਰਫ਼ ਦੁੱਧ ਪੀ ਕੇ ਚਲਾ ਲਵਾਂਗਾ।' ਇਹ ਸਮਰਸੀ ਆਹਾਰ ਨਹੀਂ ਕਹਾਉਂਦਾ। ਸਮਰਸੀ ਯਾਨੀ ਭਲੀ-ਭਾਂਤੀ ਛਟਰਸ ਭੋਜਨ ਇਕੱਠੇ ਮਿਲਾ ਕੇ ਖਾਓ, ਟੇਸਟਫੁੱਲ ਬਣਾ ਕੇ ਖਾਓ। ਹੋਰ ਕੁੱਝ ਕੌੜਾ ਨਾ ਖਾ ਸਕੋ ਤਾਂ ਕਰੇਲੇ ਖਾਓ, ਕੰਕੋੜਾ ਖਾਓ, ਮੇਥੀ ਖਾਓ ਪਰ ਕੌੜਾ ਵੀ ਲੈਣਾ ਚਾਹੀਦਾ ਹੈ। ਕੌੜਾ ਨਹੀਂ ਲੈਂਦੇ ਇਸੇ ਕਰਕੇ ਤਾਂ ਸਾਰੇ ਰੋਗ ਹੁੰਦੇ ਹਨ। ਇਸ ਲਈ ਫਿਰ ਕੁਨੀਨ (ਕੌੜੀ ਦਵਾਈ) ਲੈਣੀ ਪੈਂਦੀ ਹੈ! ਉਸ ਰਸ ਦੀ ਕਮੀ ਹੋਣ ਕਾਰਨ ਇਹ ਤਕਲੀਫ਼ ਹੁੰਦੀ ਹੈ। ਅਰਥਾਤ ਸਾਰੇ ਰਸ ਲੈਣੇ ਚਾਹੀਦੇ ਹਨ।

**ਪ੍ਰਸ਼ਨਕਰਤਾ :** ਉਸਦਾ ਮਤਲਬ ਇਹ ਹੈ ਕਿ ਸਮਰਸੀ ਲੈਣ ਦੇ ਲਈ ਸ਼ਕਤੀ ਮੰਗਣਾ ਕਿ ਹੇ ਦਾਦਾ ਭਗਵਾਨ! ਮੈਂ ਸਮਰਸੀ ਆਹਾਰ ਲੈ ਸਕਾਂ ਇਹੋ ਜਿਹੀ ਸ਼ਕਤੀ ਦਿਓ?

**ਦਾਦਾਸ਼੍ਰੀ :** ਹਾਂ, ਤੁਸੀਂ ਇਹ ਸ਼ਕਤੀ ਮੰਗਣਾ। ਤੁਹਾਡੀ ਭਾਵਨਾ ਕੀ ਹੈ? ਸਮਰਸੀ ਆਹਾਰ ਲੈਣ ਦੀ ਤੁਹਾਡੀ ਭਾਵਨਾ ਹੋਈ, ਉਹੀ ਤੁਹਾਡਾ ਪੁਰਸ਼ਾਰਥ ਅਤੇ ਮੈਂ ਸ਼ਕਤੀ ਦੇਵਾਂ, ਇਸ ਨਾਲ ਤੁਹਾਡਾ ਪੁਰਸ਼ਾਰਥ ਪਰਿਪੱਕ ਹੋ ਗਿਆ।

**ਪ੍ਰਸ਼ਨਕਰਤਾ :** ਕਿਸੇ ਵੀ ਰਸ ਵਿੱਚ ਲੁਬੱਧਤਾ ਨਹੀਂ ਹੋਣੀ ਚਾਹੀਦੀ ਉਹ ਵੀ ਠੀਕ ਹੈ?

**ਦਾਦਾਸ਼੍ਰੀ :** ਹਾਂ, ਅਰਥਾਤ ਕਿਸੇ ਨੂੰ ਏਦਾਂ ਤਾਂ ਨਹੀਂ ਹੋਣਾ ਚਾਹੀਦਾ ਕਿ ਮੈਨੂੰ ਖਟਿਆਈ ਤੋਂ ਸਿਵਾ ਹੋਰ ਕੁੱਝ ਰੁਚੀ ਵਾਲਾ ਨਹੀਂ ਲੱਗਦਾ। ਕੁੱਝ ਕਹਿੰਦੇ ਹਨ ਕਿ, 'ਸਾਨੂੰ ਮਿੱਠਾ ਖਾਧੇ ਬਿਨਾਂ ਮਜ਼ਾ ਨਹੀਂ ਆਉਂਦਾ।' ਤਾਂ ਤਿੱਖੇ ਦਾ ਕੀ ਕਸੂਰ ਹੈ? ਕੁੱਝ ਕਹਿੰਦੇ ਹਨ, 'ਸਾਨੂੰ ਮਿੱਠਾ ਰੁਚੀ ਵਾਲਾ (ਚੰਗਾ) ਨਹੀਂ ਲੱਗਦਾ, ਸਿਰਫ਼ ਤਿੱਖਾ ਹੀ ਚਾਹੀਦਾ ਹੈ।' ਇਹ ਸਭ ਸਮਰਸੀ ਨਹੀਂ ਕਹਾਉਂਦਾ। ਸਮਰਸੀ ਦਾ ਮਤਲਬ ਹੈ ਸਭ 'ਐਕਸੈਪਟਡ (ਸਵੀਕਾਰ)', ਘਟ-ਜਿਆਦਾ ਮਾਤਰਾ ਵਿੱਚ ਪਰ ਸਭ ਐਕਸੈਪਟਡ।

**ਪ੍ਰਸ਼ਨਕਰਤਾ :** ਸਮਰਸੀ ਆਹਾਰ ਅਤੇ ਗਿਆਨ, ਇਹਨਾਂ ਦੋਵਾਂ ਦੇ ਵਿੱਚ ਕੀ ਕਨੈਕਸ਼ਨ ਹੈ? ਗਿਆਨ ਜਾਗ੍ਰਿਤੀ ਵਿੱਚ ਜੋ ਆਹਾਰ ਸਮਰਸੀ ਆਹਾਰ ਨਾ ਹੋਵੇ ਉਹ ਨਹੀਂ ਲਿਆ ਜਾ ਸਕਦਾ?

**ਦਾਦਾਸ਼੍ਰੀ :** ਸਮਰਸੀ ਆਹਾਰ ਦੇ ਲਈ ਤਾਂ ਏਦਾਂ ਹੈ ਨਾ ਕਿ ਸਾਡੇ (ਗਿਆਨ ਪ੍ਰਾਪਤ) ਮਹਾਤਮਾਵਾਂ ਦੇ ਲਈ ਤਾਂ ਹੁਣ 'ਜੋ ਹੋਇਆ ਸੋ ਵਿਵਸਥਿਤ' ਹੈ, ਫਿਰ ਉਹਨਾਂ ਨੂੰ ਕੀ ਖਾਣਾ ਅਤੇ ਕੀ ਨਾ ਖਾਣਾ, ਉਸਦਾ ਕਿੱਥੇ ਝਗੜਾ ਹੈ? ਇਹ ਤਾਂ ਆਮ ਲੋਕਾਂ ਨੂੰ ਦੱਸਿਆ ਹੈ ਅਤੇ ਸਾਡੇ ਮਹਾਤਮਾਵਾਂ ਨੂੰ ਵੀ ਥੋੜਾ ਵਿਚਾਰ ਵਿੱਚ ਤਾਂ ਆਵੇਗਾ ਕਿ ਹੋ ਸਕੇ ਉਨਾਂ ਸਮਰਸੀ ਆਹਾਰ ਲੈਣਾ ਚਾਹੀਦਾ ਹੈ। ਮੈਂ ਹੀ ਕਹਿੰਦਾ ਹਾਂ ਕਿ 'ਭਾਈ ਜ਼ਰਾ ਮਿਰਚ ਤਾਂ ਲੈਣੀ ਚਾਹੀਦੀ ਹੈ ਅਤੇ ਫਿਰ ਇਹ ਵੀ ਕਹਿੰਦਾ ਹਾਂ ਕਿ ਖਾਂਸੀ (ਖੰਘ) ਦੀ ਦਵਾਈਆ ਲੈਂਦਾ ਹਾਂ! ਫਿਰ ਜਿਸਦੀਆਂ ਦਵਾਈਆਂ ਹੁੰਦੀਆਂ ਹਨ ਉਸਨੂੰ 'ਮੈਂ ਜਾਣਦਾ ਹਾਂ, ਕਿਉਂਕਿ ਇਹ ਪ੍ਰਕ੍ਰਿਤੀ ਹੈ ਨਾ!'

## ਪ੍ਰਕ੍ਰਿਤੀ ਦਾ ਗੁਣਾ-ਭਾਗ

**ਪ੍ਰਸ਼ਨਕਰਤਾ :** ਪ੍ਰਕ੍ਰਿਤੀ ਸਮਰਸੀ ਹੋਣੀ ਚਾਹੀਦੀ ਹੈ, ਕੀ ਏਦਾਂ ਹੈ?

**ਦਾਦਾਸ਼੍ਰੀ :** ਪ੍ਰਕ੍ਰਿਤੀ ਯਾਨੀ ਕੀ? ਤੇਰਾਂ ਨਾਲ ਗੁਣਾਂ ਕੀਤੀ ਗਈ ਚੀਜ਼ ਨੂੰ ਤੇਰਾਂ ਨਾਲ ਭਾਗ ਕਰਾਂਗੇ ਤਾਂ ਪ੍ਰਕ੍ਰਿਤੀ ਖ਼ਤਮ ਹੋ ਜਾਵੇਗੀ। ਹੁਣ ਕਿਸੇ ਸਤਾਰਾਂ ਨਾਲ ਗੁਣਾ ਕੀਤੀ ਗਈ ਚੀਜ਼ ਨੂੰ ਤੇਰਾਂ ਨਾਲ ਭਾਗ ਕਰਾਂਗੇ ਤਾਂ ਕੀ ਹੋਵੇਗਾ? ਇਸ ਲਈ ਮੈਂ ਅਲੱਗ ਹੀ ਤਰ੍ਹਾਂ ਦਾ ਗੁਣਾ-ਭਾਗ ਕੀਤਾ ਹੈ।

**ਪ੍ਰਸ਼ਨਕਰਤਾ :** ਤਾਂ ਤੇਰਾਂ ਨਾਲ ਗੁਣਾ ਕੀਤਾ, ਉਸਨੂੰ ਤੇਰਾਂ ਨਾਲ ਹੀ ਭਾਗ ਕਰਨਾ ਹੈ?

**ਦਾਦਾਸ਼੍ਰੀ :** ਏਦਾਂ ਕਰਾਂਗੇ ਤਾਂ ਹੀ ਨਿਸ਼ੇਸ਼ ਹੋਵੇਗਾ ਨਾ!

**ਪ੍ਰਸ਼ਨਕਰਤਾ :** ਉਸਦਾ ਉਦਾਹਰਣ ਕੀ ਲੈ ਸਕਦੇ ਹਾਂ?

**ਦਾਦਾਸ਼੍ਰੀ :** ਪ੍ਰਕ੍ਰਿਤੀ ਯਾਨੀ ਪਹਿਲਾਂ ਜੋ ਭਾਵ ਕੀਤੇ ਸਨ, ਉਹ ਕਿਸ ਆਧਾਰ ਤੇ ਕੀਤੇ ਕਿ ਜੋ ਹੋਰ ਸਭ ਆਹਾਰ ਖਾਧਾ ਉਸਦੇ ਆਧਾਰ ਤੇ ਭਾਵ ਕੀਤੇ। ਹੁਣ ਉਸ ਭਾਵ ਨੂੰ ਤੇਰਾਂ ਨਾਲ ਗੁਣਾ ਕੀਤਾ। ਹੁਣ ਉਸ ਭਾਵ ਨੂੰ ਉਡਾ ਦੇਣਾ ਹੋਵੇ ਤਾਂ ਤੇਰਾਂ ਨਾਲ ਭਾਗ ਕਰਨ ਤੇ ਨਿਸ਼ੇਸ਼ ਹੋਵੇਗਾ ਅਤੇ ਫਿਰ ਤੋਂ ਨਵੇਂ ਭਾਵ ਉਤਪੰਨ ਨਾ ਹੋਣ ਦਿੱਤੇ ਤਾਂ ਉਹ ਖਾਤਾ ਬੰਦ ਹੋ ਜਾਵੇਗਾ। ਨਵੀਆਂ

ਇੱਛਾਵਾਂ ਨਹੀਂ ਹਨ, ਇਸ ਲਈ ਖਾਤਾ ਬੰਦ ਹੋ ਜਾਵੇਗਾ। ਖਾਤਾ ਬੰਦ ਹੋਣਾ ਚਾਹੀਦਾ ਹੈ।

## .... ਉੱਥੇ ਪ੍ਰਕ੍ਰਿਤੀ ਜ਼ੀਰੋ

**ਪ੍ਰਸ਼ਨਕਰਤਾ :** ਸ਼ੁੱਧ ਆਤਮਾ ਦਾ ਗਿਆਨ ਤਾਂ ਦਿੱਤਾ। ਹੁਣ ਇਸ ਪ੍ਰਕ੍ਰਿਤੀ ਨੂੰ ਜ਼ੀਰੋ ਕਰਨ ਦੇ ਲਈ ਇਹ ਨੌ ਕਲਮਾਂ ਬੋਲੀਏ, ਤਾਂ ਕੀ ਉਹ ਹੈਲਪ ਕਰਦੀਆਂ ਹਨ?

**ਦਾਦਾਸ਼੍ਰੀ :** ਉਸ ਨਾਲ ਹੈਲਪ ਤਾਂ ਹੋਵੇਗੀ ਹੀ। ਜਿੰਨੇ ਨਾਲ ਗੁਣਾ ਕੀਤਾ ਉਨੇ ਨਾਲ ਭਾਗ ਕਰਨਾ। ਮੈਨੂੰ ਡਾਕਟਰ ਕਹਿੰਦੇ ਹਨ ਕਿ, 'ਇਹ ਖਾਣਾ'। ਮੈਂ ਕਿਹਾ, 'ਡਾਕਟਰ, ਇਹ ਗੱਲ ਦੂਸਰੇ ਮਰੀਜ਼ ਨੂੰ ਕਹਿਣਾ। ਇਹ ਸਾਡਾ ਗੁਣਾ ਅਲੱਗ ਤਰ੍ਹਾਂ ਦਾ ਹੈ। ਉਹ ਮੈਨੂੰ ਭਾਗ ਕਰਨ ਦੇ ਲਈ ਕਹੇ ਤਾਂ ਉਸਦਾ ਕਿਸ ਤਰ੍ਹਾਂ ਮੇਲ ਹੋਵੇ?

**ਪ੍ਰਸ਼ਨਕਰਤਾ :** ਤੁਸੀਂ ਤਾਂ ਉੱਪਰ ਤੋਂ ਜ਼ਿਆਦਾ ਮਾਤਰਾ ਵਿੱਚ ਮਿਰਚ ਲੈ ਕੇ ਭਾਗ ਕਰਦੇ ਹੋ?

**ਦਾਦਾਸ਼੍ਰੀ :** ਮਿਰਚ ਖਾਂਦੇ ਸਮੇਂ ਮੈਂ ਸਭ ਨੂੰ ਕਹਿੰਦਾ ਹਾਂ ਕਿ ਇਹ ਖਾਂਸੀ ਦੀ ਦਵਾਈ ਲੈਂਦਾ ਹਾਂ ਅਤੇ ਖਾਂਸੀ ਆਵੇ ਤਾਂ ਦਿਖਾਉਂਦਾ ਹਾਂ ਕਿ ਦੇਖੋ, ਆਈ ਨਾ ਖਾਂਸੀ?

**ਪ੍ਰਸ਼ਨਕਰਤਾ :** ਉਸ ਵਿੱਚ ਭਾਗ ਕਰਨਾ ਕਿੱਥੇ ਆਇਆ?

**ਦਾਦਾਸ਼੍ਰੀ :** ਉਹੀ ਭਾਗ ਕਰਨਾ ਕਹਾਉਂਦਾ ਹੈ। ਮਿਰਚ ਨਾ ਲਈ ਹੁੰਦੀ ਤਾਂ ਭਾਗ ਕਰਨਾ ਪੂਰਾ ਨਾ ਹੁੰਦਾ।

**ਪ੍ਰਸ਼ਨਕਰਤਾ :** ਅਰਥਾਤ ਪ੍ਰਕ੍ਰਿਤੀ ਵਿੱਚ ਜੋ ਭਰਿਆ ਹੋਇਆ ਹੈ, ਉਸਨੂੰ ਹੁਣ ਪੂਰਾ ਕਰਨਾ ਹੈ?

**ਦਾਦਾਸ਼੍ਰੀ :** ਹਾਂ, ਪੂਰਾ ਕਰ ਲੈਣਾ ਹੈ।

ਨੀਰੂਭੈਣ ਨੂੰ ਕਹਿੰਦਾ ਹਾਂ, 'ਤੁਸੀਂ ਕਹੋ ਤਾਂ ਸੁਪਾਰੀ ਖਾਵਾਂ?' ਪਰ ਸੁਪਾਰੀ ਖਾਂਦੇ ਸਮੇਂ ਕਹਿੰਦਾ ਹਾਂ ਕਿ 'ਇਹ ਖਾਂਸੀ ਲਿਆਉਂਣ ਦੀ ਦਵਾਈ

ਹੈ'। ਤਾਂ ਕਈ ਵਾਰ ਤਾਂ ਉਹ 'ਮਨਾ' ਕਰਦੇ ਹਨ, ਤਾਂ ਰਹਿਣ ਦਿੰਦਾ ਹਾਂ ਅਤੇ ਫਿਰ ਕਹਿੰਦੇ ਹਨ ਕਿ ' ਲੈ ਲਓ', ਤਾਂ ਲੈ ਲੈਂਦਾ ਹਾਂ। ਤਾਂ ਫਿਰ ਖਾਂਸੀ ਹੁੰਦੀ ਹੈ ਅਤੇ (ਆਮ ਤੌਰ ਤੇ) ਮੈਂ ਸੁਪਾਰੀ ਨਹੀਂ ਖਾਂਦਾ। ਮੈਨੂੰ ਕਿਸੇ ਚੀਜ ਦੀ ਆਦਤ ਨਹੀਂ ਹੈ। ਪਰ ਅੰਦਰ ਮਾਲ ਭਰਿਆ ਹੋਇਆ ਹੈ ਉਸ ਹਿਸਾਬ ਨਾਲ ਖਾਧੀ ਜਾਂਦੀ ਹੈ ਨਾ!

ਇਹ ਸਾਡਾ 'ਅਕ੍ਰਮ ਵਿਗਿਆਨ' ਹੈ! ਇਹ ਜੋ ਪਿਛਲੀਆਂ ਆਦਤਾਂ ਪਈਆਂ ਹੋਈਆਂ ਹਨ ਇਸਲਈ ਹੁੰਦਾ ਹੈ। ਸੋ: ਸ਼ਕਤੀ ਮੰਗੋ। ਫਿਰ ਜੇ ਲੁਬੱਧ ਆਹਾਰ ਲੈ ਲਿਆ, ਤਾਂ ਕੋਈ ਹਰਜ ਨਹੀਂ, ਪਰ ਇਸ ਕਲਮ ਦੇ ਅਨੁਸਾਰ ਬੋਲਣ ਨਾਲ ਤੁਸੀਂ ਉਸ ਕਰਾਰ ਵਿੱਚੋਂ ਮੁਕਤ ਹੋ ਜਾਵੋਗੇ।

**ਪ੍ਰਸ਼ਨਕਰਤਾ :** ਸਾਡੀ ਜੋ ਪ੍ਰਕ੍ਰਿਤੀ ਹੈ, ਉਸਨੂੰ ਜੇ ਗੁਣਾਂ ਕਰਾਂਗੇ ਤਾਂ ਉਹ ਵੱਧ ਜਾਵੇਗੀ। ਉਸ ਵਿੱਚ ਭਾਗ ਲਗਾਉਂਣਾ ਚਾਹੀਦਾ ਹੈ। ਪ੍ਰਕ੍ਰਿਤੀ ਦਾ ਪ੍ਰਕ੍ਰਿਤੀ ਨਾਲ ਭਾਗ ਕਰਨਾ ਚਾਹੀਦਾ ਹੈ, ਇਸ ਨੂੰ ਜ਼ਰਾ ਸਮਝਾਓ।

**ਦਾਦਾਸ਼੍ਰੀ :** ਇਸ ਲਈ ਇਸ ਕਲਮ ਨੂੰ ਬਾਰ-ਬਾਰ ਬੋਲਣ ਨਾਲ ਉਸ ਵਿੱਚ ਭਾਗ ਲੱਗਦਾ ਰਹੇਗਾ ਅਤੇ ਕੰਮ ਹੁੰਦਾ ਜਾਵੇਗਾ। ਇਹ ਕਲਮ ਨਹੀਂ ਬੋਲਾਂਗੇ ਤਾਂ (ਪ੍ਰਕ੍ਰਿਤੀ ਰੂਪੀ) ਬੂਟਾ ਆਪਣੇ ਆਪ ਪਨਪਦਾ ਰਹੇਗਾ। ਇਸ ਨੂੰ ਬਾਰ-ਬਾਰ ਬੋਲਣ ਨਾਲ ਘਟ ਹੋ ਜਾਵੇਗਾ। ਪ੍ਰਕ੍ਰਿਤੀ ਦਾ ਜੋ ਗੁਣਾ ਹੋਇਆ ਹੈ, ਇਸ ਨੂੰ ਬੋਲਦੇ ਰਹਿਣ ਨਾਲ ਉਹ ਟੁੱਟ ਜਾਵੇਗਾ ਅਤੇ ਆਤਮਾ ਦਾ ਗੁਣਾ ਹੋਵੇਗਾ ਅਤੇ ਪ੍ਰਕ੍ਰਿਤੀ ਦਾ ਭਾਗ ਹੋਵੇਗਾ। ਇਸ ਨਾਲ ਆਤਮਾ ਦੀ ਪੁਸ਼ਟੀ ਹੋਵੇਗੀ। ਰਾਤ-ਦਿਨ ਜਿਵੇਂ ਹੀ ਸਮਾਂ ਮਿਲੇ, ਇਹ ਨੌਂ ਕਲਮਾਂ ਬੋਲਦੇ ਰਹਿਣਾ! ਫ਼ੁਰਸਤ ਮਿਲਦੇ ਹੀ ਬੋਲਣਾ। ਅਸੀਂ ਤਾਂ ਸਭ ਦਵਾਈਆਂ ਦੇ ਦਿੰਦੇ ਹਾਂ, ਸਭ ਕੁੱਝ ਸਮਝਾ ਦਿੰਦੇ ਹਾਂ, ਫਿਰ ਤੁਹਾਨੂੰ ਜੋ ਕਰਨਾ ਹੋਵੇ ਸੋ ਕਰਨਾ...

## ਪ੍ਰਤੱਖ ਜਾਂ ਪਰੋਕਸ਼, ਜੀਵਿਤ ਜਾਂ ਮ੍ਰਿਤ...

**ਪ੍ਰਸ਼ਨਕਰਤਾ :** 8. 'ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਪ੍ਰਤੱਖ ਜਾਂ ਪਰੋਕਸ਼, ਜੀਵਿਤ ਜਾਂ ਮ੍ਰਿਤ, ਕਿਸੇ ਦਾ ਕਿੰਚਿਤਮਾਤਰ ਵੀ ਅਵਰਣਵਾਦ, ਅਪਰਾਧ, ਅਵਿਨਯ ਨਾ ਕੀਤਾ ਜਾਵੇ, ਨਾ

ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।'

**ਦਾਦਾਸ਼੍ਰੀ :** ਅਵਰਣਵਾਦ ਯਾਨੀ ਕਿਸੇ ਮਨੁੱਖ ਦੀ ਬਾਹਰ ਇੱਜਤ ਚੰਗੀ ਹੋਵੇ, ਰੁਤਬਾ ਹੋਵੇ, ਕੀਰਤੀ ਹੋਵੇ, ਉਸਦੇ ਬਾਰੇ ਉਲਟਾ ਬੋਲ ਕੇ ਉਸਦੀ ਇੱਜਤ ਨੀਲਾਮ ਕਰਨਾ, ਉਸਨੂੰ ਅਵਰਣਵਾਦ ਕਹਿੰਦੇ ਹਨ।

**ਪ੍ਰਸ਼ਨਕਰਤਾ :** ਇਸ ਵਿੱਚ ਮ੍ਰਿਤਕਾਂ (ਜਿਨਾਂ ਦੀ ਮੌਤ ਹੋ ਗਈ ਹੈ) ਨੂੰ ਵੀ ਅਸੀਂ ਜੋ ਛਮਾਪਨਾ ਕਰਦੇ ਹਾਂ, ਅਸੀਂ ਜੋ ਸੰਬੋਧਨ ਕਰਦੇ ਹਾਂ, ਕੀ ਉਹ ਉਹਨਾਂ ਨੂੰ ਪਹੁੰਚਦਾ ਹੈ?

**ਦਾਦਾਸ਼੍ਰੀ :** ਉਹਨਾਂ ਨੂੰ ਪਹੁੰਚਾਉਣਾ ਨਹੀਂ ਹੈ। ਜੋ ਆਦਮੀ ਮਰ ਗਿਆ ਹੈ ਅਤੇ ਅੱਜ ਉਸਦਾ ਨਾਮ ਲੈ ਕੇ ਤੁਸੀਂ ਗਾਲ਼੍ਹਾਂ ਕੱਢੋ ਤਾਂ ਤੁਸੀਂ ਭਿਅੰਕਰ ਦੋਸ਼ ਦੇ ਭਾਗੀ ਬਣਦੇ ਹੋ, ਏਦਾਂ ਅਸੀ ਕਹਿਣਾ ਚਾਹੁੰਦੇ ਹਾਂ। ਇਸ ਲਈ ਅਸੀ ਮਨਾਂ ਕਰਦੇ ਹਾਂ ਕਿ ਮਰੇ ਹੋਏ ਦਾ ਵੀ ਨਾਮ ਨਾ ਦੇਣਾ (ਕੁੱਝ ਉਲਟਾ ਨਾ ਬੋਲਣਾਂ)। ਬਾਕੀ ਪਹੁੰਚਾਉਣ-ਨਾ ਪਹੁੰਚਾਉਣ ਦਾ ਤਾਂ ਸਵਾਲ ਹੀ ਨਹੀਂ ਹੈ। ਕੋਈ ਮਾੜਾ ਆਦਮੀ ਹੋਵੇ ਅਤੇ ਉਹ ਸਭ ਕੁੱਝ ਉਲਟਾ ਕਰਕੇ ਮਰ ਗਿਆ ਹੋਵੇ, ਫਿਰ ਵੀ ਉਸਦੇ ਬਾਅਦ ਵਿੱਚ ਕੁੱਝ ਬੁਰਾ ਨਾ ਬੋਲਣਾ।

ਰਾਵਣ ਦੇ ਬਾਰੇ ਵੀ ਉਲਟਾ ਨਹੀਂ ਬੋਲਣਾ ਚਾਹੀਦਾ, ਕਿਉਂਕਿ ਉਹ ਹਾਲੇ ਦੇਹਧਾਰੀ ਹੈ (ਦੂਸਰੇ ਜਨਮ ਵਿੱਚ)। ਸੋ: ਉਸਨੂੰ 'ਫੋਨ' ਪਹੁੰਚ ਜਾਂਦਾ ਹੈ। 'ਰਾਵਣ ਏਦਾਂ ਸੀ, ਓਦਾਂ ਸੀ' ਬੋਲੀਏ ਨਾ, ਤਾਂ ਉਹ ਉਸਨੂੰ ਪਹੁੰਚ ਜਾਂਦਾ ਹੈ।

ਤੁਹਾਡੇ ਕੋਈ ਸਗੇ-ਸਬੰਧੀ ਜਿਨਾਂ ਦੀ ਮੌਤ ਹੋ ਗਈ ਹੋਵੇ ਅਤੇ ਲੋਕ ਉਹਨਾਂ ਦੀ ਨਿੰਦਾ ਕਰਦੇ ਹੋਣ ਤਾਂ ਤੁਹਾਨੂੰ ਉਸ ਵਿੱਚ ਹਾਂ ਵਿੱਚ ਹਾਂ ਨਹੀ ਮਿਲਾਉਂਣੀ ਚਾਹੀਦੀ। ਏਦਾਂ ਹੋਇਆ ਹੋਵੇ ਤਾਂ ਤੁਹਾਨੂੰ ਫਿਰ ਪਛਤਾਵਾ ਕਰਨਾ ਚਾਹੀਦਾ ਹੈ ਕਿ ਏਦਾਂ ਨਹੀਂ ਹੋਣਾਂ ਚਾਹੀਦਾ। ਕਿਸੇ ਮ੍ਰਿਤਕ ਦੇ ਬਾਰੇ ਇਹੋ ਜਿਹੀ ਗੱਲ ਕਰਨਾ ਭਿਅੰਕਰ ਅਪਰਾਧ ਹੈ। ਜੋ ਹੁਣ ਹੈ ਹੀ ਨਹੀਂ ਉਸਨੂੰ ਵੀ ਆਪਣੇ ਲੋਕ ਨਹੀਂ ਛੱਡਦੇ। ਏਦਾਂ ਕਰਦੇ ਹਨ ਕਿ ਨਹੀਂ ਕਰਦੇ ਲੋਕ? ਏਦਾਂ ਨਹੀਂ ਕਰਨਾ ਚਾਹੀਦਾ, ਏਦਾਂ ਅਸੀਂ ਕਹਿਣਾ ਚਾਹੁੰਦੇ ਹਾਂ। ਉਸ ਵਿੱਚ ਬੜਾ ਭਾਰੀ ਜੋਖਿਮ ਹੈ।

ਉਸ ਸਮੇਂ ਪਹਿਲਾਂ ਤੋਂ ਬੰਨੇ ਹੋਏ ਅਭਿਪ੍ਰਾਏ ਅਨੁਸਾਰ ਇਹ ਬੋਲ ਦਿੰਦੇ ਹਾਂ। ਇਸ ਲਈ ਇਹ ਕਲਮ ਬੋਲਦੇ ਰਹਿੰਦੇ ਹੋ ਅਤੇ ਫਿਰ ਉਹ ਗੱਲ ਬੋਲ ਦਿੱਤੀ ਜਾਵੇ, ਤਾਂ ਦੋਸ਼ ਨਹੀਂ ਲੱਗਦਾ। ਹੁੱਕਾ ਪੀਂਦੇ ਜਾਵੇ ਅਤੇ ਬੋਲਦੇ ਜਾਵੇ ਕਿ 'ਇਹ ਨਹੀਂ ਪੀਣਾ ਚਾਹੀਦਾ, ਨਹੀਂ ਪਿਲਾਉਣਾ ਚਾਹੀਦਾ ਜਾਂ ਪਿਲਾਉਣ ਦੇ ਪ੍ਰਤੀ ਅਨੁਮੋਦਨਾ ਨਹੀਂ ਕਰਨੀ ਚਾਹੀਦੀ, ਇਹੋ ਜਿਹੀ ਸ਼ਕਤੀ ਦਿਓ।' ਤਾਂ ਇਸ ਨਾਲ ਸਾਰੇ ਕਰਾਰ ਖਤਮ ਹੁੰਦੇ ਜਾਂਦੇ ਹਨ, ਨਹੀਂ ਤਾਂ ਪੁਦਗਲ ਦਾ ਸੁਭਾਅ ਤੁਰੰਤ ਪਲਟੀ ਮਾਰਨ ਦਾ ਹੈ। ਇਸ ਲਈ ਇਹ ਭਾਵਨਾ ਕਰਨੀ ਚਾਹੀਦੀ ਹੈ।

## ਜਗਤ ਕਲਿਆਣ ਕਰਨ ਦੀ ਸ਼ਕਤੀ ਦਿਓ

**ਪ੍ਰਸ਼ਨਕਰਤਾ :** 9. 'ਹੇ ਦਾਦਾ ਭਗਵਾਨ! ਮੈਨੂੰ ਜਗਤ ਕਲਿਆਣ ਕਰਨ ਵਿੱਚ ਨਿਮਿਤ ਬਣਨ ਦੀ ਪਰਮ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ।' ਅਸੀਂ ਇਹ ਕਲਿਆਣ ਦੀ ਭਾਵਨਾ ਕਰੀਏ, ਤਾਂ ਉਹ ਕਿਸ ਤਰ੍ਹਾਂ ਕੰਮ ਕਰੇਗੀ?

**ਦਾਦਾਸ਼੍ਰੀ :** ਤੁਹਾਡਾ ਸ਼ਬਦ ਇਹੋ ਜਿਹਾ ਨਿੱਕਲੇ ਕਿ ਸਾਹਮਣੇ ਵਾਲੇ ਦਾ ਕੰਮ ਹੋ ਜਾਵੇ।

**ਪ੍ਰਸ਼ਨਕਰਤਾ :** ਤੁਸੀਂ ਪੌਦਗਲਿਕ ਜਾਂ 'ਰੀਅਲ' (ਆਤਮਾ) ਦੇ ਕਲਿਆਣ ਦੀ ਗੱਲ ਕਰਦੇ ਹੋ?

**ਦਾਦਾਸ਼੍ਰੀ :** ਪੁਦਗਲ ਨਹੀਂ, ਸਾਨੂੰ ਤਾਂ 'ਰੀਅਲ' ਦੇ ਵੱਲ ਲੈ ਜਾਵੇ ਉਸਦੀ ਹੀ ਲੋੜ ਹੈ। ਫਿਰ 'ਰੀਅਲ' ਦੇ ਸਹਾਰੇ ਅੱਗੇ ਦਾ (ਮੋਕਸ਼ ਤੱਕ ਦਾ) ਕੰਮ ਹੋ ਜਾਵੇਗਾ। ਇਹ 'ਰੀਅਲ' ਪ੍ਰਾਪਤ ਹੋਵੇਗਾ ਤਾਂ 'ਰਿਲੇਟਿਵ' ਪ੍ਰਾਪਤ ਹੋਵੇਗਾ ਹੀ! ਪੂਰੇ ਜਗਤ ਦਾ ਕਲਿਆਣ ਕਰੋ ਇਹੋ ਜਿਹੀ ਭਾਵਨਾ ਕਰਨੀ ਹੈ। ਸਿਰਫ਼ ਗਾਉਣ ਦੇ ਹੇਤੁ ਲਈ ਨਹੀਂ ਬੋਲਣਾ ਹੈ, ਭਾਵਨਾ ਹੀ ਇਹੋ ਜਿਹੀ ਰੱਖਣੀ ਹੈ। ਇਹ ਤਾਂ ਲੋਕ ਇਸ ਨੂੰ ਸਿਰਫ਼ ਗਾਉਣ ਦੇ ਲਈ ਗਾਉਂਦੇ ਹਨ, ਜਿਵੇਂ ਸ਼ਲੋਕ ਬੋਲਦੇ ਹਨ, ਉਸੇ ਤਰ੍ਹਾਂ।

**ਪ੍ਰਸ਼ਨਕਰਤਾ :** ਐਵੇਂ ਹੀ ਫ਼ਜ਼ੂਲ ਬੈਠਾ ਰਹੇ, ਉਸਦੇ ਨਾਲੋਂ ਇਹ ਭਾਵਨਾ ਕਰੇ ਤਾਂ ਉੱਤਮ ਕਹਾਵੇਗਾ ਨਾ?

**ਦਾਦਾਸ਼੍ਰੀ :** ਅਤੀ ਉੱਤਮ। ਮਾੜੇ ਭਾਵ ਤਾਂ ਨਿੱਕਲ ਗਏ! ਉਸ ਵਿਚੋਂ ਜਿਨਾਂ ਹੋਇਆ ਉਨਾਂ ਤਾਂ ਸਹੀ, ਉਨੀਂ ਤਾਂ ਕਮਾਈ ਹੋਈ!

**ਪ੍ਰਸ਼ਨਕਰਤਾ :** ਉਸ ਭਾਵਨਾ ਨੂੰ ਮਕੈਨੀਕਲ ਭਾਵਨਾ ਕਹਿ ਸਕਦੇ ਹਾਂ?

**ਦਾਦਾਸ਼੍ਰੀ :** ਨਹੀਂ। ਮਕੈਨੀਕਲ ਕਿਵੇਂ ਕਹਿ ਸਕਦੇ ਹਾਂ? ਮਕੈਨੀਕਲ ਤਾਂ ਜੋ ਜ਼ਰੂਰਤ ਤੋਂ ਜ਼ਿਆਦਾ, ਐਵੇਂ ਹੀ, ਖੁਦ ਨੂੰ ਧਿਆਨ ਨਹੀਂ ਰਹਿੰਦਾ ਅਤੇ ਏਦਾਂ ਬੋਲਦਾ ਰਹੇ, ਤਾਂ ਮਕੈਨੀਕਲੀ ਕਹਾਉਂਦਾ ਹੈ!

## ਇਸ ਵਿੱਚ ਕਰਨਾ ਕੁੱਝ ਨਹੀਂ ਹੈ

**ਪ੍ਰਸ਼ਨਕਰਤਾ :** ਇਸ ਵਿੱਚ ਲਿਖਿਆ ਹੈ ਕਿ 'ਮੈਨੂੰ ਸ਼ਕਤੀ ਦਿਓ, ਸ਼ਕਤੀ ਦਿਓ', ਤਾਂ ਏਦਾਂ ਪੜ੍ਹਨ ਨਾਲ ਸਾਨੂੰ ਸ਼ਕਤੀ ਮਿਲ ਜਾਵੇਗੀ?

**ਦਾਦਾਸ਼੍ਰੀ :** ਜਰੂਰ! ਇਹ 'ਗਿਆਨੀ ਪੁਰਖ' ਦੇ ਸ਼ਬਦ ਹਨ!! ਪ੍ਰਧਾਨਮੰਤਰੀ ਦੀ ਚਿੱਠੀ ਹੋਵੇ ਅਤੇ ਇੱਥੇ ਦੇ ਇੱਕ ਵਪਾਰੀ ਦੀ ਚਿੱਠੀ ਹੋਵੇ ਤਾਂ ਉਸ ਵਿੱਚ ਕੀ ਕੋਈ ਫ਼ਰਕ ਨਹੀਂ ਹੈ?! ਕਿਉਂ ਤੁਸੀਂ ਬੋਲੇ ਨਹੀਂ? ਹਾਂ, ਇਸ ਲਈ ਇਹ 'ਗਿਆਨੀ ਪੁਰਖ' ਦੀ ਗੱਲ ਹੈ। ਇਸ ਵਿੱਚ ਬੁੱਧੀ ਚਲਾਵੇ ਤਾਂ ਮਨੁੱਖ ਪਾਗਲ ਹੋ ਜਾਵੇ। ਇਹ ਗੱਲਾਂ ਤਾਂ ਬੁੱਧੀ ਤੋਂ ਪਰੇ ਹਨ।

**ਪ੍ਰਸ਼ਨਕਰਤਾ :** ਪਰ ਅਮਲ ਵਿੱਚ ਲਿਆਉਂਣ ਲਈ ਉਸ ਵਿੱਚ ਲਿਖਿਆ ਹੈ ਉਸ ਅਨੁਸਾਰ ਕਰਨਾ ਹੋਵੇਗਾ ਨਾ?

**ਦਾਦਾਸ਼੍ਰੀ :** ਨਹੀਂ, ਇਸ ਨੂੰ ਪੜ੍ਹਨਾ ਹੀ ਹੈ। ਅਮਲ ਵਿੱਚ ਆਪਣੇ ਆਪ ਆ ਜਾਵੇਗਾ। ਇਸ ਲਈ ਇਹ (ਨੌ ਕਲਮਾਂ ਦੀ) ਕਿਤਾਬ ਤੁਸੀਂ ਆਪਣੇ ਕੋਲ ਹੀ ਰੱਖਣਾ ਅਤੇ ਰੋਜ਼ ਪੜ੍ਹਨਾ। ਤੁਹਾਨੂੰ ਇਸਦੇ ਅੰਦਰ ਦੇ ਸਾਰੇ ਗਿਆਨ ਦੀ ਜਾਣਕਾਰੀ ਹੋ ਜਾਵੇਗੀ। ਰੋਜ਼ ਬਾਰ-ਬਾਰ ਪੜ੍ਹਨ ਨਾਲ ਤੁਹਾਨੂੰ ਇਸਦੀ ਪ੍ਰੈਕਟਿਸ ਹੋ ਜਾਵੇਗੀ। ਉਸ ਰੂਪ ਹੋ ਜਾਵੋਗੇ। ਅੱਜ ਤੁਹਾਨੂੰ ਪਤਾ ਨਹੀਂ ਚੱਲੇਗਾ ਕਿ ਇਸ ਨਾਲ ਮੈਨੂੰ ਕੀ ਫ਼ਾਇਦਾ ਹੋਇਆ! ਪਰ ਹੌਲ਼ੀ-ਹੌਲ਼ੀ ਤੁਹਾਨੂੰ 'ਯਥਾਰਤ' (ਅਸਲ) ਸਮਝ ਵਿੱਚ ਆ ਜਾਵੇਗਾ।

ਇਹ ਸ਼ਕਤੀ ਮੰਗਣ ਨਾਲ ਫਿਰ ਉਸਦਾ ਫ਼ਲ ਵਿਹਾਰ ਵਿੱਚ ਆ ਕੇ ਖੜਾ ਰਹੇਗਾ। ਇਸ ਲਈ ਤੁਹਾਨੂੰ 'ਦਾਦਾ ਭਗਵਾਨ' ਤੋਂ ਸ਼ਕਤੀਆਂ ਮੰਗਣੀਆਂ ਹਨ

ਅਤੇ 'ਦਾਦਾ ਭਗਵਾਨ' ਦੇ ਕੋਲ ਅਪਾਰ, ਅਨੰਤ ਸ਼ਕਤੀਆਂ ਹਨ, ਜੋ ਮੰਗੋ ਸੋ ਮਿਲੇ ਇਹੋ ਜਿਹੀਆਂ! ਅਰਥਾਤ ਇਸ ਨੂੰ ਮੰਗਣ ਨਾਲ ਕੀ ਹੋਵੇਗਾ?

**ਪ੍ਰਸ਼ਨਕਰਤਾ :** ਸ਼ਕਤੀ ਪ੍ਰਾਪਤ ਹੋਵੇਗੀ।

**ਦਾਦਾਸ਼੍ਰੀ :** ਹਾਂ, ਇਹਨਾਂ ਨੂੰ ਪਾਲਣ ਕਰਨ ਦੀ ਸ਼ਕਤੀ ਆਵੇਗੀ ਨਾ, ਉਸ ਤੋਂ ਬਾਅਦ ਫਿਰ ਪਾਲਣ ਹੋਵੇਗਾ। ਉਹ ਏਦਾਂ ਹੀ ਨਹੀਂ ਪਾਲ ਸਕਦੇ। ਇਸ ਲਈ ਤੁਸੀਂ ਇਹ ਸ਼ਕਤੀ ਬਾਰ-ਬਾਰ ਮੰਗਦੇ ਰਹਿਣਾ। ਹੋਰ ਕੁੱਝ ਨਹੀਂ ਕਰਨਾ ਹੈ, ਇਹ ਜੋ ਲਿਖਿਆ ਹੈ ਉਹ ਝੱਟ ਹੀ ਹੋ ਜਾਵੇ ਏਦਾਂ ਨਹੀਂ ਹੈ ਅਤੇ ਹੋਵੇਗਾ ਵੀ ਨਹੀਂ। ਤੁਹਾਡੇ ਤੋਂ ਜਿੰਨਾ ਹੋ ਸਕੇ ਉਸਨੂੰ ਜਾਣੋ ਕਿ ਇੰਨਾ ਹੁੰਦਾ ਹੈ ਅਤੇ ਇੰਨਾ ਨਹੀਂ ਹੁੰਦਾ ਤਾਂ ਉਸਦੀ ਮਾਫ਼ੀ ਮੰਗਣਾ ਅਤੇ ਨਾਲ ਹੀ ਨਾਲ ਇਹ ਸ਼ਕਤੀ ਮੰਗਣਾ, ਇਸ ਨਾਲ ਸ਼ਕਤੀ ਪ੍ਰਾਪਤ ਹੋਵੇਗੀ।

## ਸ਼ਕਤੀ ਮੰਗ ਕੇ, ਸਿੱਧ ਕਰੋ ਕੰਮ

ਇੱਕ ਭਾਈ ਨੂੰ ਮੈਂ ਕਿਹਾ, 'ਇਹਨਾਂ ਨੌਂ ਕਲਮਾਂ ਵਿੱਚ ਸਭ ਸਮਾ ਗਿਆ ਹੈ। ਇਸ ਵਿੱਚ ਕੁੱਝ ਵੀ ਬਾਕੀ ਨਹੀਂ ਰੱਖਿਆ ਹੈ। ਤੁਸੀਂ ਇਹ ਨੌਂ ਕਲਮਾਂ ਰੋਜ਼ ਪੜ੍ਹਨਾ।' ਫਿਰ ਉਸਨੇ ਕਿਹਾ, 'ਪਰ ਇਹ ਨਹੀਂ ਹੋ ਸਕੇਗਾ।' ਮੈਂ ਕਿਹਾ, 'ਓਏ, ਮੈਂ ਕਰਨ ਨੂੰ ਨਹੀਂ ਕਹਿੰਦਾ ਹਾਂ।' 'ਨਹੀਂ ਹੋ ਸਕੇਗਾ' ਏਦਾਂ ਕਿਉਂ ਕਹਿੰਦੇ ਹੋ? ਤੁਹਾਨੂੰ ਤਾਂ ਇੰਨਾ ਕਹਿਣਾ ਹੈ ਕਿ, 'ਹੇ ਦਾਦਾ ਭਗਵਾਨ, ਮੈਨੂੰ ਸ਼ਕਤੀ ਦਿਓ।' ਸ਼ਕਤੀ ਮੰਗਣ ਨੂੰ ਕਹਿੰਦਾ ਹਾਂ। ਤਾਂ ਕਹਿੰਦੇ ਹਨ, 'ਫਿਰ ਤਾਂ ਮਜ਼ਾ ਆਵੇਗਾ!' (ਸੰਸਾਰ ਵਿੱਚ) ਲੋਕਾਂ ਨੇ ਤਾਂ ਕਰਨਾ ਹੀ ਸਿਖਾਇਆ ਹੈ।

ਫਿਰ ਮੈਨੂੰ ਕਹਿੰਦੇ ਹਨ, 'ਇਹ ਸ਼ਕਤੀਆਂ ਕੌਣ ਦੇਵੇਗਾ?' ਮੈਂ ਕਿਹਾ, 'ਮੈਂ ਸ਼ਕਤੀਆਂ ਦੇਵਾਂਗਾ।' ਤੁਸੀਂ ਜੋ ਮੰਗੋ ਉਹ ਸ਼ਕਤੀਆਂ ਦੇਣ ਨੂੰ ਤਿਆਰ ਹਾਂ। ਤੁਹਾਨੂੰ ਖੁਦ ਨੂੰ ਮੰਗਣਾ ਹੀ ਨਹੀਂ ਆਉਂਦਾ, ਇਸ ਲਈ ਮੈਨੂੰ ਇਸ ਤਰ੍ਹਾਂ ਸਿਖਾਉਣਾ ਪੈਂਦਾ ਹੈ ਕਿ ਏਦਾਂ ਸ਼ਕਤੀ ਮੰਗਣਾ। ਏਦਾਂ ਨਹੀਂ ਸਿਖਾਉਣਾ ਪੈਂਦਾ? ਦੇਖੋ ਨਾ, ਸਭ ਸਿਖਾਇਆ ਹੀ ਹੈ ਨਾ? ਇਹ ਮੇਰਾ ਸਿਖਾਇਆ ਹੋਇਆ ਹੀ ਹੈ ਨਾ? ਇਸ ਲਈ ਉਹ ਸਮਝ ਗਏ, ਫਿਰ ਕਹਿੰਦੇ ਹਨ ਕਿ ਇੰਨਾ ਤਾਂ ਹੋ ਜਾਵੇਗਾ, ਇੰਨੇ ਵਿੱਚ ਸਭ ਆ ਗਿਆ।

**ਪ੍ਰਸ਼ਨਕਰਤਾ :** ਪਹਿਲਾਂ ਤਾਂ ਇਹੀ ਸ਼ੰਕਾ ਹੁੰਦੀ ਸੀ ਕਿ ਸ਼ਕਤੀ ਮੰਗਣ ਤੇ ਮਿਲੇਗੀ ਜਾਂ ਨਹੀਂ?

**ਦਾਦਾਸ਼੍ਰੀ :** ਇਹੀ ਸ਼ੰਕਾ ਗਲਤ ਸਾਬਿਤ ਹੁੰਦੀ ਰਹਿੰਦੀ ਹੈ। ਹੁਣ ਇਹ ਸ਼ਕਤੀ ਮੰਗਦੇ ਰਹਿੰਦੇ ਹੋ ਨਾ! ਇਸ ਲਈ ਤੁਹਾਡੇ ਅੰਦਰ ਇਹ ਸ਼ਕਤੀ ਉਤਪੰਨ ਹੋਣ ਤੋਂ ਬਾਅਦ, ਉਹ ਸ਼ਕਤੀ ਹੀ ਕੰਮ ਕਰਾਵੇਗੀ। ਤੁਹਾਨੂੰ ਕੁੱਝ ਨਹੀਂ ਕਰਨਾ ਹੈ। ਤੁਸੀਂ ਕਰਨ ਜਾਵੋਗੇ ਤਾਂ ਅਹੰਕਾਰ ਵੱਧ ਜਾਵੇਗਾ। ਫਿਰ 'ਮੈਂ ਕਰਨ ਜਾਂਦਾ ਹਾਂ ਪਰ ਹੁੰਦਾ ਨਹੀਂ' ਏਦਾਂ ਹੋਵੇਗਾ ਫਿਰ। ਇਸ ਲਈ ਇਹ ਸ਼ਕਤੀ ਮੰਗੋ।

**ਪ੍ਰਸ਼ਨਕਰਤਾ :** ਇਹਨਾਂ ਨੌ ਕਲਮਾਂ ਵਿੱਚ ਅਸੀ ਸ਼ਕਤੀ ਮੰਗਦੇ ਹਾਂ ਕਿ ਏਦਾਂ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਅਤੇ ਅਨੁਮੋਦਨਾ ਨਾ ਕੀਤੀ ਜਾਵੇ, ਇਸ ਲਈ ਇਸਦਾ ਮਤਲਬ ਇਹ ਹੈ ਕਿ ਭਵਿੱਖ ਵਿੱਚ ਏਦਾਂ ਨਾ ਹੋਵੇ, ਉਸਦੇ ਲਈ ਅਸੀ ਸ਼ਕਤੀਆਂ ਮੰਗਦੇ ਹਾਂ ਜਾਂ ਫਿਰ ਇਹ ਸਾਡਾ ਪਿਛਲਾ ਕੀਤਾ-ਕਰਾਇਆ ਧੋਤਾ ਜਾਵੇ ਇਸ ਲਈ ਹੈ ਇਹ?

**ਦਾਦਾਸ਼੍ਰੀ :** ਪਿਛਲਾ ਧੋਤਾ ਜਾਵੇ ਅਤੇ ਸ਼ਕਤੀ ਉਤਪੰਨ ਹੋਵੇ। ਸ਼ਕਤੀ ਤਾਂ ਹੈ ਹੀ, ਪਰ ਉਹ ਸ਼ਕਤੀ (ਪਿਛਲੇ ਦੋਸ਼) ਧੋਤੇ ਜਾਣ ਤੇ ਵਿਅਕਤ ਹੁੰਦੀ ਹੈ। ਸ਼ਕਤੀ ਤਾਂ ਹੈ ਹੀ ਪਰ ਵਿਅਕਤ ਹੋਣੀ ਚਾਹੀਦੀ ਹੈ। ਇਸ ਲਈ ਦਾਦਾ ਭਗਵਾਨ ਦੀ ਕਿਰਪਾ ਮੰਗਦੇ ਹਾਂ, ਇਹ ਆਪਣਾ ਧੋਤਾ ਜਾਵੇ ਤਾਂ ਸ਼ਕਤੀ ਵਿਅਕਤ ਹੋ ਜਾਵੇ।

**ਪ੍ਰਸ਼ਨਕਰਤਾ :** ਇਹ ਸਭ ਪੜ੍ਹਿਆ ਤਾਂ ਪਤਾ ਲੱਗਿਆ, ਇਹ ਤਾਂ ਜਬਰਦਸਤ ਗੱਲ ਹੈ। ਕੋਈ ਵੀ ਇਨਸਾਨ ਵੀ ਜੇ ਇਹ ਸਮਝ ਜਾਵੇ ਤਾਂ ਉਸਦੀ ਸਾਰੀ ਜਿੰਦਗੀ ਸੁਖਮਈ ਹੋ ਜਾਵੇ।

**ਦਾਦਾਸ਼੍ਰੀ :** ਹਾਂ, ਬਾਕੀ ਸਮਝਣ ਵਾਲੀ ਗੱਲ ਹੀ ਅੱਜ ਤੱਕ ਉਸਨੂੰ ਨਹੀਂ ਮਿਲੀ। ਇਹ ਪਹਿਲੀ ਵਾਰ ਸਪਸ਼ਟ ਸਮਝਣ ਵਾਲੀ ਗੱਲ ਮਿਲ ਰਹੀ ਹੈ। ਹੁਣ ਇਹ ਪ੍ਰਾਪਤ ਹੋ ਜਾਵੇ ਤਾਂ ਨਿਬੇੜਾ ਆ ਜਾਵੇ।

ਇਹਨਾਂ ਨੌ ਕਲਮਾਂ ਵਿੱਚੋਂ ਆਪਣੇ ਆਪ ਸਾਡੇ ਤੋਂ ਜਿੰਨੀਆਂ ਕਲਮਾਂ ਦਾ ਪਾਲਣ ਹੁੰਦਾ ਹੋਵੇ, ਉਸ ਵਿੱਚ ਹਰਜ ਨਹੀਂ ਹੈ। ਪਰ ਜਿੰਨਾ ਪਾਲਣ ਨਾ ਹੋ

ਸਕੇ, ਉਸਦਾ ਮਨ ਵਿੱਚ ਖੇਦ ਨਾ ਰੱਖਣਾ। ਤੁਹਾਨੂੰ ਤਾਂ ਸਿਰਫ਼ ਇੰਨਾ ਹੀ ਕਹਿਣਾ ਹੈ ਕਿ ਮੈਨੂੰ ਸ਼ਕਤੀ ਦਿਓ। ਉਸ ਨਾਲ ਸ਼ਕਤੀ ਮਿਲਦੀ ਰਹੇਗੀ। ਅੰਦਰ ਸ਼ਕਤੀ ਜਮ੍ਹਾਂ ਹੁੰਦੀ ਰਹੇਗੀ। ਫਿਰ ਕੰਮ ਆਪਣੇ ਆਪ ਹੋਵੇਗਾ। ਸ਼ਕਤੀ ਮੰਗੋਗੇ ਤਾਂ ਸਾਰੀਆਂ ਨੌ ਕਲਮਾਂ ਸੈੱਟ ਹੋ ਜਾਣਗੀਆਂ। ਅਰਥਾਤ ਤੁਸੀ ਸਿਰਫ਼ ਬੋਲੋਗੇ ਤਾਂ ਵੀ ਬਹੁਤ ਹੋ ਗਿਆ। ਬੋਲਿਆ ਯਾਨੀ ਸ਼ਕਤੀ ਮੰਗੀ, ਉਸ ਨਾਲ ਸ਼ਕਤੀ ਪ੍ਰਾਪਤ ਹੋਵੇਗੀ।

## 'ਭਾਵਨਾ' ਨਾਲ ਭਾਵਸ਼ੁੱਧੀ

**ਪ੍ਰਸ਼ਨਕਰਤਾ :** ਤੁਸੀ ਕਿਹਾ ਨਾ ਕਿ, ਹੁੱਕਾ ਪੀਂਦੇ ਜਾਂਦੇ ਹਾਂ ਪਰ ਅੰਦਰ ਚੱਲਦਾ ਰਹਿੰਦਾ ਹੈ ਕਿ ਨਾ ਪੀਈਏ, ਨਾ ਪਿਲਾਈਏ ਅਤੇ ਪੀਣ ਦੇ ਪ੍ਰਤੀ ਅਨੁਮੋਦਨਾ ਨਾ ਕਰੀਏ....

**ਦਾਦਾਸ਼੍ਰੀ :** ਹਾਂ, ਮਤਲਬ ਇਸਦਾ ਅਰਥ ਇੰਨਾ ਹੀ ਹੈ ਕਿ, 'ਤੁਸੀ ਇਸ ਵਿੱਚ ਸਹਿਮਤ ਨਹੀ ਹੋ', ਏਦਾਂ ਕਹਿਣਾ ਚਾਹੁੰਦੇ ਹਾਂ। 'ਉਸ ਨਾਲ ਅਲੱਗ (ਜੁਦਾ) ਹੋਵੇ ਅਤੇ ਹੁੱਕਾ ਪੀਣਾ ਜਦੋਂ ਆਪਣੇ ਆਪ ਬੰਦ ਹੋ ਜਾਵੇਗਾ, ਤਾਂ ਠੀਕ ਹੈ। ਪਰ ਹੁਣ ਤੁਸੀ ਉਸ ਨਾਲ ਚਿਪਕੇ ਹੋਏ ਨਹੀ ਹੋ, ਉਹ ਤੁਹਾਡੇ ਨਾਲ ਚਿਪਕਿਆ ਹੋਇਆ ਹੈ। ਉਸਦੀ ਮੁੱਦਤ ਪੂਰੀ ਹੋਣ ਤੇ ਚਲਾ ਜਾਵੇਗਾ', ਏਦਾਂ ਕਹਿਣਾ ਚਾਹੁੰਦੇ ਹਾਂ। ਇੱਕ ਪਾਸੇ ਹੁੱਕਾ ਗੁੜਗੁੜਾਏ ਅਤੇ ਦੂਜੇ ਪਾਸੇ ਇਹ ਭਾਵਨਾ ਬੋਲੇ ਤਾਂ (ਹੌਲ਼ੀ-ਹੌਲ਼ੀ) ਗੁੜਗੁੜਾਉਣਾ ਖਤਮ ਹੋ ਜਾਵੇਗਾ ਅਤੇ ਇਸ ਭਾਵ ਦੀ ਸ਼ੁਰੂਆਤ ਹੋ ਜਾਵੇਗੀ।

ਜਦੋਂ ਕਿ ਲੋਕ ਕਹਿੰਦੇ ਹਨ ਕਿ 'ਆਓ ਸਾਹਿਬ, ਆਓ ਸਾਹਿਬ'। ਪਰ ਉੱਥੇ ਮਨ ਵਿੱਚ ਕੀ ਹੁੰਦਾ ਹੈ ਕਿ 'ਇਸ ਵਕਤ ਕਿੱਥੇ ਤੋਂ ਟਪਕੇ?' ਜਦੋਂ ਕਿ ਇਹ ਕੀ ਕਹਿੰਦੇ ਹਨ, 'ਹੁੱਕਾ ਗੁੜਗੁੜਾਉਂਦੇ ਹਨ ਪਰ ਅੰਦਰ ਕਹਿੰਦੇ ਜਾਂਦੇ ਹਨ ਕਿ 'ਇਹ ਨਹੀ ਹੋਣਾ ਚਾਹੀਦਾ'। ਜਦੋਂ ਕਿ ਉਹ ਲੋਕ ਇਸ ਤੋਂ ਉਲਟਾ ਕਹਿੰਦੇ ਹਨ। ਬਾਹਰ 'ਆਓ, ਬੈਠੋ' ਕਹਿੰਦੇ ਹਨ ਅਤੇ ਫਿਰ ਅੰਦਰ ਕਹਿੰਦੇ ਹਨ ਕਿ, 'ਇਹ ਕਿੱਥੇ ਤੋਂ ਆ ਟਪਕੇ?' ਤਾਂ ਉਹ ਸੁਧਰਿਆ ਹੋਇਆ ਵਿਗਾੜਦੇ ਹਨ, ਜਦੋਂ ਕਿ ਅਸੀ ਵਿਗੜਿਆ ਹੋਇਆ ਸੁਧਾਰਦੇ ਹਾਂ।

**ਪ੍ਰਸ਼ਨਕਰਤਾ :** ਪੂਰੇ 'ਅਕ੍ਰਮ ਵਿਗਿਆਨ' ਵਿੱਚ ਇਹੀ ਚੀਜ਼ ਅਦਭੁਤ ਹੈ ਕਿ ਬਾਹਰ ਵਿਗੜਿਆ ਹੋਇਆ ਹੈ ਅਤੇ ਅੰਦਰ ਸੁਧਾਰ ਰਹੇ ਹਨ।

**ਦਾਦਾਸ਼੍ਰੀ :** ਹਾਂ, ਇਸ ਲਈ ਸਾਨੂੰ ਸੰਤੋਸ਼ ਰਹਿੰਦਾ ਹੈ ਨਾ! ਕਿ ਬੇਸ਼ੱਕ ਇਹ ਘਾਣੀ ਦਾ ਤੇਲ (ਕੜਾਹੀ ਵਿੱਚ ਇੱਕੋ ਵਾਰੀ ਤਲ਼ੀ ਗਈ ਚੀਜ) ਵਿਗੜ ਗਿਆ ਤਾਂ ਵਿਗੜ ਗਿਆ ਪਰ ਇਹ ਨਵਾਂ ਘਾਣੀ ਦਾ ਤੇਲ ਤਾਂ ਜ਼ਰੂਰ ਚੰਗਾ ਹੋਵੇਗਾ। ਇੱਕ ਘਾਣ ਵਿਗੜਿਆ ਤਾਂ ਗਿਆ, ਪਰ ਨਵਾਂ ਤਾਂ ਚੰਗਾ ਹੋਵੇਗਾ ਨਾ? ਜਦੋਂ ਕਿ ਸੰਸਾਰ ਵਿੱਚ ਤਾਂ ਲੋਕ ਕੀ ਕਹਿੰਦੇ ਹਨ ਕਿ 'ਇਹ ਜੋ ਘਾਣ ਹੈ ਉਸੇ ਨੂੰ ਸੁਧਾਰਨਾ ਹੈ।' ਓਏ ਹੁਣ ਛੱਡ ਵੀ। ਜਾਣ ਦੇ ਨਾ ਇਸਨੂੰ, ਨਵਾਂ ਵੀ ਵਿਗੜ ਜਾਵੇਗਾ। ਉਸ ਵਿੱਚ ਤਾਂ ਘਾਣ ਵੀ ਗਿਆ ਅਤੇ ਤੇਲ ਵੀ ਗਿਆ।

**ਪ੍ਰਸ਼ਨਕਰਤਾ :** ਅੱਜ ਜੋ ਵਿਗੜਿਆ ਹੈ, ਅੱਜ ਅਸੀ ਉਸਦੇ ਲਈ ਜ਼ਿੰਮੇਦਾਰ ਨਹੀ ਹਾਂ। ਉਹ ਤਾਂ ਪਿਛਲੇ ਜਨਮ ਦਾ ਪਰਿਣਾਮ ਹੈ।

**ਦਾਦਾਸ਼੍ਰੀ :** ਹਾਂ, ਅੱਜ ਅਸੀ ਜ਼ਿੰਮੇਦਾਰ ਨਹੀ ਹਾਂ। ਅੱਜ ਉਹ ਸੱਤਾ ਕਿਸੇ ਹੋਰ ਦੇ ਹੱਥ ਵਿੱਚ ਹੈ। ਜ਼ਿੰਮੇਦਾਰੀ ਸਾਡੇ ਹੱਥ ਵਿੱਚ ਨਹੀ ਹੈ ਨਾ! ਇਸ ਵਿੱਚ ਬਦਲਾਅ ਹੋਣ ਵਾਲਾ ਨਹੀ ਹੈ ਅਤੇ ਬਿਨਾਂ ਵਜ੍ਹਾ ਹਾਏ-ਹਾਏ ਕਿਉਂ ਕਰ ਰਿਹਾ ਹੈ?! ਪਰ ਉੱਥੇ ਤਾਂ ਫਿਰ ਗੁਰੂ ਮਹਾਰਾਜ ਵੀ ਕਹਿੰਦੇ ਹਨ ਕਿ, 'ਜੇ ਏਦਾਂ ਨਾ ਹੋਇਆ ਤਾਂ ਤੈਨੂੰ ਇੱਥੇ ਆਉਣ ਨਹੀ ਦੇਵਾਂਗਾ।' ਤਾਂ ਉਹ ਕੀ ਕਹਿੰਦਾ ਹੈ ਕਿ, 'ਸਾਹਿਬ, ਮੈਂ ਕਰਨਾ ਤਾਂ ਬਹੁਤ ਕੁੱਝ ਹੈ ਪਰ ਹੁੰਦਾ ਨਹੀ ਹੈ, ਉਸਦਾ ਕੀ ਕਰਾਂ?' ਅਰਥਾਤ ਨਾਸਮਝੀ ਦੇ ਕਾਰਣ ਘੋਟਾਲਾ ਚੱਲ ਰਿਹਾ ਹੈ।

**ਪ੍ਰਸ਼ਨਕਰਤਾ :** ਇਹ ਤਾਂ ਜਦੋਂ ਪ੍ਰਕ੍ਰਿਤੀ ਇੱਕਦਮ ਕੁੱਝ ਉਲਟਾ-ਸਿੱਧਾ ਕਰ ਦਿੰਦੀ ਹੈ ਨਾ, ਤਾਂ ਅੰਦਰ ਜ਼ਬਰਦਸਤ ਸਫੋਕੇਸ਼ਨ (ਘੁਟਨ) ਹੁੰਦੀ ਹੈ।

**ਦਾਦਾਸ਼੍ਰੀ :** ਓਏ, ਇੱਥੇ ਤੱਕ ਹੁੰਦਾ ਹੈ ਕਿ ਪੰਜ-ਪੰਜ ਦਿਨਾਂ ਤੱਕ ਖਾਣਾ ਖਾਂਦੇ ਨਹੀ। ਓਏ, ਗੁਨਾਹ ਕਿਸਦਾ ਅਤੇ ਕਿਸਨੂੰ ਮਾਰਦਾ ਰਹਿੰਦਾ ਹੈ! ਪੇਟ ਨੂੰ ਕਿਸ ਲਈ ਮਾਰਦਾ ਹੈ! ਗੁਨਾਹ ਮਨ ਦਾ ਹੈ ਅਤੇ ਪੇਟ ਨੂੰ ਮਾਰਦਾ ਹੈ, ਕਹਿੰਦਾ ਹੈ ਕਿ, 'ਤੈਨੂੰ ਖਾਣਾ ਨਹੀ ਦੇਣਾ', ਤਾਂ ਉਸ ਵਿੱਚ ਦੇਹ ਵਿਚਾਰੀ ਕੀ ਕਰੇ? ਫਿਰ ਸ਼ਕਤੀ ਚਲੀ ਜਾਵੇਗੀ ਨਾ, ਵਿਚਾਰੇ ਦੀ। ਜੇ ਉਸਨੇ ਖਾਧਾ ਹੋਵੇ, ਤਾਂ ਦੂਸਰਾ ਕੁੱਝ ਕੰਮ ਕਰ ਸਕੇਗਾ। ਇਸ ਲਈ ਸਾਡੇ ਲੋਕ ਕਹਿੰਦੇ ਹਨ ਨਾ ਕਿ 'ਮੱਝ ਦੇ ਗੁਨਾਹ ਦਾ ਦੰਡ ਚਰਵਾਹੇ ਨੂੰ ਕਿਉ ਦਿੰਦੇ ਹੋ?' ਗੁਨਾਹ ਮੱਝ ਦਾ (ਮਨ ਦਾ) ਹੈ ਅਤੇ ਇਸ ਚਰਵਾਹੇ ਦਾ (ਦੇਹ ਦਾ) ਵਿਚਾਰੇ ਦਾ ਕੀ ਗੁਨਾਹ ਹੈ?

ਬਾਹਰ ਸਾਫ਼-ਸੁਥਰਾ ਕਰਨ ਨਾਲ ਕੀ ਫ਼ਾਇਦਾ? ਜੋ ਸਾਡੀ ਸੱਤਾ ਵਿੱਚ ਹੀ ਨਹੀ ਹੈ, ਫਿਰ ਬਿਨਾਂ ਵਜ੍ਹਾ ਰੌਲ਼ਾ ਪਾਉਣ ਦਾ ਕੀ ਅਰਥ ਹੈ? ਪਰ ਅੰਦਰ ਦਾ ਸਾਰਾ ਕਚਰਾ ਸਾਫ਼ ਕਰਨਾ ਪੈਂਦਾ ਹੈ, ਅੰਦਰ ਦਾ ਸਾਰਾ ਧੋਣਾ ਪੈਂਦਾ ਹੈ। ਇਹ ਤਾਂ ਬਾਹਰ ਦਾ ਧੋ ਦਿੰਦੇ ਹਨ, ਗੰਗਾ ਜੀ ਜਾਣ ਤਾਂ ਵੀ ਦੇਹ ਨੂੰ ਬਾਰ-ਬਾਰ ਡੁਬਕੀਆਂ ਲਗਵਾਉਂਦਾ ਹੈ। ਓਏ, ਦੇਹ ਨੂੰ ਡੁਬਕੀਆਂ ਲਗਵਾਉਣ ਨਾਲ ਕੀ ਸਿੱਧ ਹੋਵੇਗਾ? ਮਨ ਦੀ ਡੁਬਕੀ ਲਗਾਓ ਨਾ! ਮਨ ਨੂੰ, ਬੁੱਧੀ ਨੂੰ, ਚਿਤ ਨੂੰ, ਅਹੰਕਾਰ ਨੂੰ, ਇਹਨਾਂ ਸਭ ਨੂੰ, ਪੂਰੇ ਅੰਤ:ਕਰਣ ਨੂੰ ਡੁਬਾਉਣਾ ਹੈ। ਇਸ ਵਿੱਚ ਸਾਬਣ ਵੀ ਕਦੇ ਨਹੀ ਵਰਤਿਆ, ਫਿਰ ਵਿਗੜ ਜਾਵੇਗਾ ਕਿ ਨਹੀ ਵਿਗੜੇਗਾ?

ਜਦੋਂ ਤੱਕ ਘੱਟ ਉਮਰ ਹੈ ਉਦੋਂ ਤੱਕ ਠੀਕ ਰਹਿੰਦਾ ਹੈ। ਉਸ ਤੋਂ ਬਾਅਦ ਦਿਨੋਂ-ਦਿਨ ਵਿਗੜਦਾ ਹੈ, ਫਿਰ ਕਚਰਾ ਜਮ੍ਹਾਂ ਹੁੰਦਾ ਜਾਂਦਾ ਹੈ। ਇਸ ਲਈ ਅਸੀ ਕੀ ਕਿਹਾ ਕਿ ਤੇਰੇ ਆਚਾਰ ਬਾਹਰ ਰੱਖਦਾ ਜਾ ਅਤੇ ਇਹ ਨੌ ਕਲਮਾਂ ਲੈਂਦਾ ਜਾ। ਇਹ ਜੋ ਵੀ ਸਾਰੇ ਝੂਠ ਹਨ ਉਹਨਾਂ ਨੂੰ ਬਾਹਰ ਰੱਖਦਾ ਜਾ ਅਤੇ ਇਹਨਾਂ ਨੌ ਕਲਮਾਂ ਦੀ ਭਾਵਨਾ ਕਰਦਾ ਜਾ ਤਾਂ ਅਗਲਾ ਜਨਮ ਉੱਤਮ ਹੋ ਜਾਵੇਗਾ!

**ਪ੍ਰਸ਼ਨਕਰਤਾ :** ਇਹ 'ਗਿਆਨ' ਪ੍ਰਾਪਤ ਨਾ ਕੀਤਾ ਹੋਵੇ, ਉਹ ਲੋਕ ਵੀ ਇਸ ਤਰ੍ਹਾਂ ਵਿਵਹਾਰ ਵਿੱਚ ਬਦਲਾਅ ਲਿਆ ਸਕਦੇ ਹਨ?

**ਦਾਦਾਸ਼੍ਰੀ :** ਹਾਂ, ਸਭ ਪਰਿਵਰਤਨ (ਬਦਲਾਅ) ਲਿਆ ਸਕਦੇ ਹਨ। ਸਭ ਨੂੰ ਇਹ ਬੋਲਣ ਦੀ ਛੁੱਟ ਹੈ।

**ਪ੍ਰਸ਼ਨਕਰਤਾ :** ਕੁੱਝ ਉਲਟਾ ਹੋ ਜਾਵੇ ਤਾਂ ਬਾਅਦ ਵਿੱਚ ਉਸਨੂੰ ਧੋਣ ਦੇ ਲਈ ਇਹ ਕਲਮਾਂ ਜਬਰਦਸਤ ਉਪਾਅ ਹਨ।

**ਦਾਦਾਸ਼੍ਰੀ :** ਇਹ ਤਾਂ ਵੱਡਾ ਪੁਰਸ਼ਾਰਥ ਹੈ। ਅਰਥਾਤ ਮਹਾਨ ਤੋਂ ਮਹਾਨ ਵਿਗਿਆਨ ਅਸੀ ਪ੍ਰਕਾਸ਼ ਵਿੱਚ ਲਿਆਏ ਹਾਂ। (ਅਸੀ ਖੁੱਲਾ ਕੀਤਾ ਹੈ ਇਹ)! ਪਰ ਹੁਣ ਲੋਕਾਂ ਨੂੰ ਸਮਝ ਵਿੱਚ ਆਉਣਾ ਚਾਹੀਦਾ ਹੈ ਨਾ! ਇਸ ਲਈ ਫਿਰ ਜ਼ਰੂਰੀ ਕੀਤਾ ਕਿ ਇੰਨਾਂ ਤੁਹਾਨੂੰ ਕਰਨਾ ਹੈ। ਬੇਸ਼ੱਕ ਸਮਝ ਵਿੱਚ ਨਾ ਆਵੇ, ਪਰ ਇੰਨਾ (ਨੌ ਕਲਮਾਂ ਦੀ ਦਵਾਈ) ਪੀ ਜਾ ਨਾ!

**ਪ੍ਰਸ਼ਨਕਰਤਾ :** ਅੰਦਰੂਨੀ ਰੋਗ ਖਤਮ ਹੋ ਜਾਂਦੇ ਹਨ।

**ਦਾਦਾਸ਼੍ਰੀ :** ਹਾਂ, ਖਤਮ ਹੋ ਜਾਂਦੇ ਹਨ। 'ਦਾਦਾ' ਕਹਿਣ ਕਿ 'ਪੜ੍ਹਨਾ' ਤਾਂ ਬੱਸ ਸਿਰਫ਼ ਪੜ੍ਹਨਾ ਹੀ ਹੈ, ਤਾਂ ਵੀ ਬਹੁਤ ਹੋ ਗਿਆ! ਇਹ ਤਾਂ ਪਚਾਉਣ ਲਈ ਨਹੀਂ ਹੈ। ਇਹ ਤਾਂ ਪੁੜੀਆਂ ਘੋ਼ਲ ਕੇ ਪੀ ਜਾਣਾ ਅਤੇ ਫਿਰ ਆਰਾਮ ਨਾਲ ਘੁੰਮਣਾ, ਏਦਾਂ ਹੈ!

**ਪ੍ਰਸ਼ਨਕਰਤਾ :** ਕੀ ਇਹ ਸਹੀ ਹੈ ਕਿ ਭਾਵ ਕਰਨ ਨਾਲ ਪਾਤਰਤਾ ਵੱਧਦੀ ਹੈ?

**ਦਾਦਾਸ਼੍ਰੀ :** ਭਾਵ ਹੀ ਅਸਲ ਪੁਰਸ਼ਾਰਥ ਹੈ। ਹੋਰ ਸਭ ਫ਼ਜ਼ੂਲ (ਬਿਨਾਂ ਕੰਮ) ਦੀਆਂ ਗੱਲਾਂ ਹਨ। ਕਰਤਾ ਪਦ ਉਹ ਤਾਂ ਬੰਧਨ ਵਾਲਾ ਪਦ ਹੈ ਅਤੇ ਇਹ ਭਾਵ ਛੁਡਾਉਣ ਵਾਲਾ ਪਦ ਹੈ। 'ਏਦਾਂ ਕਰੋ, ਫਲਾਣਾ ਕਰੋ', ਇਸ ਲਈ ਫਿਰ ਲੋਕ ਉਸ ਵਿੱਚ ਬੰਧ ਗਏ ਨਾ!

## ਭਾਵਨਾ ਫ਼ਲ ਦੇਵੇਗੀ, ਅਗਲੇ ਜਨਮ ਵਿੱਚ

**ਪ੍ਰਸ਼ਨਕਰਤਾ :** ਜਦੋਂ ਇਹੋ ਜਿਹਾ ਵਿਵਹਾਰ ਹੋ ਜਾਵੇ ਕਿ ਸਾਡੇ ਤੋਂ ਕਿਸੇ ਦੇ ਅਹੰਕਾਰ ਦਾ ਪ੍ਰਮਾਣ ਦੁਭਾਇਆ ਗਿਆ, ਇਹੋ ਜਿਹੇ ਸਮੇਂ ਇਹ ਕਲਮ ਬੋਲ ਸਕਦੇ ਹਾਂ ਕਿ ਕਿਸੇ ਦੇ ਅਹਮ ਦਾ ਪ੍ਰਮਾਣ ਨਾ ਦੁਭਾਇਆ ਜਾਵੇ...?

**ਦਾਦਾਸ਼੍ਰੀ :** ਉਦੋਂ ਤਾਂ ਅਸੀ 'ਚੰਦੂਭਾਈ' ਨੂੰ ਕਹਿਣਾ ਹੈ ਕਿ, 'ਭਾਈ, ਪ੍ਰਤੀਕ੍ਰਮਣ ਕਰੋ, ਉਸਨੂੰ ਦੁੱਖ ਹੋਇਆ, ਉਸਦਾ।' ਹੋਰ ਛੋਟੀਆਂ-ਛੋਟੀਆਂ ਗੱਲਾਂ ਵਿੱਚ ਤਾਂ ਝੰਜਟ ਕਰਨਾ ਹੀ ਨਹੀ। ਬਾਕੀ, ਏਦਾਂ ਕਿਸੇ ਦਾ ਅਹਮ ਦੁਭਾਇਆ ਜਾਵੇ, ਇਹੋ ਜਿਹੇ ਭਾਰੀ ਲੱਛਣ ਨਾ ਹੋਣ ਅਤੇ ਥੋੜਾ ਜਿਹਾ ਦੁੱਖ ਹੋ ਜਾਵੇ ਤਾਂ ਸਾਨੂੰ 'ਚੰਦੂਭਾਈ' ਕੋਲੋਂ ਪ੍ਰਤੀਕ੍ਰਮਣ ਕਰਵਾਉਣਾ ਚਾਹੀਦਾ ਹੈ।

ਇਹ ਤਾਂ ਭਾਵਨਾ ਕਰਨੀ ਹੈ। ਹਾਲੇ ਹੋਰ ਇੱਕ ਜਨਮ ਬਾਕੀ ਰਿਹਾ ਹੈ ਨਾ, ਇਸ ਲਈ ਇਹ ਭਾਵਨਾਵਾਂ ਫ਼ਲ ਦੇਣਗੀਆਂ। ਉਦੋਂ ਤਾਂ ਤੁਸੀਂ ਭਾਵਨਾਰੂਪ ਹੀ ਹੋ ਜਾਵੋਗੇ। ਜਿਵੇਂ ਦੀਆਂ ਭਾਵਨਾਵਾਂ ਲਿਖੀਆਂ ਹੋਈਆਂ ਹਨ ਉਸੇ ਤਰ੍ਹਾਂ ਦਾ ਵਿਹਾਰ ਹੋਵੇਗਾ, ਪਰ ਅਗਲੇ ਜਨਮ ਵਿੱਚ! ਹੁਣ ਬੀਜ ਬੀਜਿਆ ਹੈ ਇਸ ਲਈ ਤੁਸੀਂ ਕਹੋ ਕਿ 'ਲਿਆਓ, ਉਸਨੂੰ ਅੰਦਰ ਤੋਂ ਖੁਰਚ ਕੇ ਖਾ ਜਾਈਏ।' ਤਾਂ ਉਹ ਨਹੀਂ ਚੱਲੇਗਾ।

**ਪ੍ਰਸ਼ਨਕਰਤਾ :** ਪਰਿਣਾਮ ਇਸ ਜਨਮ ਵਿੱਚ ਨਹੀਂ, ਅਗਲੇ ਜਨਮ ਵਿੱਚ ਆਵੇਗਾ?

**ਦਾਦਾਸ਼੍ਰੀ :** ਹਾਂ, ਹੁਣ ਇੱਕ-ਦੋ ਜਨਮ ਬਾਕੀ ਰਹੇ ਹਨ। ਇਸਦੇ ਲਈ ਇਹ ਬੀਜ ਬੀਜਦੇ ਹਾਂ, ਇਸ ਲਈ ਅਗਲੇ ਜਨਮ ਵਿੱਚ 'ਕਲੀਅਰ' (ਸਾਫ਼) ਹੋ ਜਾਵੇਗਾ। ਇਹ ਤਾਂ ਜਿਸਨੇ (ਚੰਗੇ) ਬੀਜ ਬੀਜਣੇ ਹੋਣ ਉਸਦੇ ਲਈ ਹੈ।

**ਪ੍ਰਸ਼ਨਕਰਤਾ :** ਤਾਂ ਇਹ ਲਗਾਤਾਰ ਯਾਨੀ ਜਦੋਂ-ਜਦੋਂ ਵਿਹਾਰ ਵਿੱਚ ਕੁੱਝ ਹੁੰਦਾ ਹੈ, ਉਸ ਹਿਸਾਬ ਨਾਲ?

**ਦਾਦਾਸ਼੍ਰੀ :** ਨਹੀਂ, ਉਸ ਘਟਨਾ ਦਾ ਅਤੇ ਇਸ ਭਾਵਨਾ ਦਾ ਕੋਈ ਲੈਣਾ-ਦੇਣਾ ਨਹੀਂ ਹੈ। ਘਟਨਾ ਨਾਲ ਕੀ ਲੈਣਾ-ਦੇਣਾ? ਘਟਨਾ ਤਾਂ ਨਿਰਾਧਾਰ ਹੈ ਵਿਚਾਰੀ! ਅਤੇ ਇਹ ਭਾਵਨਾ ਤਾਂ ਆਧਾਰਿਤ ਹੈ। ਇਹ ਭਾਵਨਾਵਾਂ ਤਾਂ ਨਾਲ ਜਾਣਗੀਆਂ ਜਦੋਂ ਕਿ ਘਟਨਾ ਤਾਂ ਬੀਤ ਜਾਵੇਗੀ।

**ਪ੍ਰਸ਼ਨਕਰਤਾ :** ਪਰ ਕਿਸੇ ਘਟਨਾ ਦੇ ਆਧਾਰ ਤੇ ਹੀ ਇਹ ਭਾਵਨਾ ਕੀਤੀ ਜਾ ਸਕਦੀ ਹੈ ਨਾ?

**ਦਾਦਾਸ਼੍ਰੀ :** ਨਹੀਂ ਉਸ ਨਾਲ ਕੋਈ ਲੈਣਾ-ਦੇਣਾ ਨਹੀਂ ਹੈ। ਭਾਵਨਾ ਹੀ ਨਾਲ ਜਾਵੇਗੀ। ਇਹ ਵਿਹਾਰ ਨਿਰਾਧਾਰ ਹੈ, ਉਹ ਤਾਂ ਚਲਾ ਜਾਵੇਗਾ। ਕਿੰਨਾ ਵੀ ਚੰਗਾ ਵਿਹਾਰ ਹੋਵੇ ਪਰ ਉਹ ਵੀ ਚਲਾ ਜਾਵੇਗਾ। ਕਿਉਂਕਿ ਉਹ ਸੰਜੋਗ ਤਾਂ ਹੋ ਚੁੱਕਿਆ ਹੈ। ਜਦੋਂ ਕਿ ਇਹ ਭਾਵਨਾ ਕਰਨੀ ਹੈ ਜਿਸਦਾ ਸੰਜੋਗ ਪ੍ਰਾਪਤ ਹੋਣਾ ਹਾਲੇ ਬਾਕੀ ਹੈ।

**ਪ੍ਰਸ਼ਨਕਰਤਾ :** ਪਰ ਉਸ ਘਟਨਾ ਨਾਲ ਖੁਦ ਦੇ ਭਾਵ ਬਦਲਦੇ ਹਨ, ਉਦੋਂ ਇਸ ਭਾਵਨਾ ਦਾ ਪ੍ਰਯੋਗ ਕਰਕੇ ਫਿਰ ਤੋਂ ਭਾਵ ਪਰਿਵਰਤਨ ਕਰਨਾ ਹੈ ਨਾ?

**ਦਾਦਾਸ਼੍ਰੀ :** ਪਰ ਉਹ ਕੁੱਝ ਹੈਲਪ ਨਹੀਂ ਕਰੇਗਾ। ਪਹਿਲਾਂ ਜਿੰਨਾ ਕੀਤਾ ਹੋਵੇਗਾ, ਉਹ ਅੱਜ ਹੈਲਪ ਕਰਦਾ ਹੈ। ਹਾਂ, ਏਦਾਂ ਹੋ ਸਕਦਾ ਹੈ ਕਿ ਪਹਿਲਾਂ ਥੋੜਾ-ਬਹੁਤ ਕੀਤਾ ਹੋਵੇ ਤਾਂ ਹੀ ਇਸ ਜਨਮ ਵਿੱਚ ਪੂਰਾ ਪਰਿਵਰਤਨ ਹੁੰਦਾ ਹੈ।

**ਪ੍ਰਸ਼ਨਕਰਤਾ :** ਅਰਥਾਤ ਪਿਛਲੇ ਜਨਮ ਦੇ ਭਾਵ ਦੇ ਅਨੁਸਾਰ ਹੀ ਪਰਿਣਾਮ ਦੇ ਰੂਪ ਵਿੱਚ ਅੱਜ ਦਾ ਵਿਹਾਰ ਆਉਂਦਾ ਹੈ?

**ਦਾਦਾਸ਼੍ਰੀ :** ਉਹੀ ਪਰਿਣਾਮ ਆਉਂਦਾ ਹੈ, ਦੂਸਰਾ ਨਹੀਂ ਆਉਂਦਾ। ਭਾਵ ਯਾਨੀ ਬੀਜ ਅਤੇ ਦ੍ਰਵਯ ਯਾਨੀ ਪਰਿਣਾਮ। ਬਾਜਰੇ ਦਾ ਇੱਕ ਦਾਣਾ ਬੀਜੀਏ ਤਾਂ ਇੰਨਾਂ ਵੱਡਾ ਬੂਟਾ ਬਣਦਾ ਹੈ!

ਇਹ ਕਲਮਾਂ ਤਾਂ ਸਿਰਫ਼ ਬੋਲਣੀਆਂ ਹੀ ਹਨ। ਹਰ ਰੋਜ਼ ਭਾਵਨਾ ਹੀ ਕਰਨੀ ਹੈ। ਇਹ ਤਾਂ ਬੀਜ ਬੀਜਣਾਂ ਹੈ। ਬੀਜਣ ਤੋਂ ਬਾਅਦ ਜਦੋਂ ਫ਼ਲ ਪ੍ਰਾਪਤ ਹੋਵੇਗਾ, ਤਾਂ ਦੇਖ ਲੈਣਾ। ਉਦੋਂ ਤੱਕ ਖਾਦ ਪਾਉਂਦੇ ਰਹਿਣਾ। ਬਾਕੀ, ਇਸ ਵਿਹਾਰ ਵਿੱਚ ਇਹੋ ਜਿਹਾ ਕੋਈ ਵੀ ਪਰਿਵਰਤਨ (ਬਦਲਾਅ) ਲਿਆਉਣਾ ਨਹੀਂ ਹੈ। ਇਹ ਜੋ ਹੈ, ਇਹ ਉਹੀ ਪੁਰਾਣਾ ਹੈ।

ਅਰਥਾਤ ਇਹ ਨੌ ਕਲਮਾਂ ਕੀ ਕਹਿੰਦੀਆਂ ਹਨ? 'ਹੇ ਦਾਦਾ ਭਗਵਾਨ! ਮੈਨੂੰ ਸ਼ਕਤੀ ਦਿਓ।' ਹੁਣ ਲੋਕ ਕੀ ਕਹਿੰਦੇ ਹਨ? 'ਇਹ ਤਾਂ ਪਾਲਣ ਕੀਤੀਆਂ ਜਾ ਸਕਣ ਇਹੋ ਜਿਹੀਆਂ ਨਹੀਂ ਹਨ।' ਪਰ ਇਹ ਕਰਨ ਦੇ ਲਈ ਨਹੀਂ ਹੈ। ਓਏ, ਨਾਸਮਝੀ ਦੀਆਂ ਗੱਲਾਂ ਕਿਉਂ ਕਰਦੇ ਹੋ! ਇਸ ਸੰਸਾਰ ਵਿੱਚ ਸਭ ਨੇ ਕਿਹਾ ਕਿ, 'ਕਰੋ, ਕਰੋ, ਕਰੋ'। ਓਏ, ਕਰਨਾ ਤਾਂ ਹੁੰਦਾ ਹੀ ਨਹੀਂ ਹੈ, ਸਮਝਣਾ ਹੁੰਦਾ ਹੈ। ਫਿਰ 'ਮੈਂ ਏਦਾਂ ਨਹੀਂ ਕਰਨਾ ਚਾਹੁੰਦਾ ਅਤੇ (ਏਦਾਂ ਜੋ ਹੋ ਗਿਆ) ਉਸਦਾ ਮੈਂ ਪਛਤਾਵਾ ਕਰਦਾ ਹਾਂ'। ਇਸ ਤਰ੍ਹਾਂ 'ਦਾਦਾ ਭਗਵਾਨ' ਦੇ ਕੋਲ ਮਾਫ਼ੀ ਮੰਗਣੀ ਹੈ। ਹੁਣ 'ਇਹ ਨਹੀਂ ਕਰਨਾ ਹੈ' ਏਦਾਂ ਕਿਹਾ ਨਾ, ਉੱਥੇ ਤੋਂ ਹੀ ਤੁਹਾਡਾ ਅਭਿਪ੍ਰਾਏ ਅਲੱਗ ਹੋ ਗਿਆ। ਫਿਰ ਕਰਦਾ ਹੋਵੇ ਉਸਦਾ ਹਰਜ਼ ਨਹੀਂ ਹੈ। ਪਰ ਅਭਿਪ੍ਰਾਏ ਜੁਦਾ ਹੋਇਆ ਕਿ ਛੁੱਟਿਆ! ਇਹ ਮੋਕਸ਼ ਮਾਰਗ ਦਾ ਰਹੱਸ ਹੈ, ਇਹ ਜਗਤ ਦੇ ਲਕਸ਼ ਵਿੱਚ ਹੁੰਦਾ ਨਹੀਂ ਨਾ!

**ਪ੍ਰਸ਼ਨਕਰਤਾ :** ਲੋਕ ਡਿਸਚਾਰਜ ਵਿੱਚ ਹੀ ਪਰਿਵਰਤਨ ਕਰਨਾ ਚਾਹੁੰਦੇ ਹਨ, ਪਰਿਣਾਮ ਵਿੱਚ ਹੀ ਪਰਿਵਰਤਨ ਲਿਆਉਣਾ ਚਾਹੁੰਦੇ ਹਨ ਇਹ ਲੋਕ?

**ਦਾਦਾਸ਼੍ਰੀ :** ਹਾਂ। ਅਰਥਾਤ ਜਗਤ ਨੂੰ ਇਹ ਲਕਸ਼ ਪਤਾ ਹੀ ਨਹੀਂ ਹੈ, ਇਸਦੀ ਸਮਝ ਹੀ ਨਹੀਂ ਹੈ। ਮੈਂ ਉਸਨੂੰ ਅਭਿਪ੍ਰਾਏ ਤੋਂ ਮੁਕਤ ਕਰਨਾ

ਚਾਹੁੰਦਾ ਹਾਂ। ਹੁਣ 'ਇਹ ਗਲਤ ਹੈ' ਇਹ ਤੁਹਾਡਾ ਅਭਿਪ੍ਰਾਏ ਹੋ ਗਿਆ। ਕਿਉਂਕਿ ਪਹਿਲਾਂ 'ਇਹ ਸਹੀ ਹੈ' ਇਹ ਅਭਿਪ੍ਰਾਏ ਸੀ ਅਤੇ ਇਸ ਲਈ ਸੰਸਾਰ ਖੜਾ ਹੈ ਅਤੇ ਹੁਣ 'ਇਹ ਗਲਤ ਹੈ' ਇਹ ਅਭਿਪ੍ਰਾਏ ਹੋਇਆ, ਤਾਂ ਮੁਕਤ ਹੋ ਗਿਆ। ਹੁਣ ਇਹ ਅਭਿਪ੍ਰਾਏ ਕਿਸੇ ਵੀ ਸੰਜੋਗ ਵਿੱਚ ਫਿਰ ਬਦਲਣਾਂ ਨਹੀਂ ਚਾਹੀਦਾ!

ਇਹ ਨੌ ਕਲਮਾਂ ਹਰ ਰੋਜ਼ ਬੋਲਣ ਨਾਲ ਹੌਲ਼ੀ-ਹੌਲ਼ੀ ਕਿਸੇ ਦੇ ਨਾਲ ਝਗੜਾ-ਟੈਂਟਾਂ ਕੁੱਝ ਵੀ ਨਹੀਂ ਰਹੇਗਾ। ਕਿਉਂਕਿ ਖੁਦ ਦਾ ਭਾਵ ਟੁੱਟ ਗਿਆ ਹੈ। ਹੁਣ ਜੋ 'ਰੀਐਕਸ਼ਨਰੀ' (ਪ੍ਰਤੀਘਾਤੀ) ਹੈ, ਉਨਾਂ ਹੀ ਬਾਕੀ ਰਹਿ ਗਿਆ ਹੈ। ਉਹ ਹੌਲ਼ੀ-ਹੌਲ਼ੀ ਘਟਦਾ ਜਾਵੇਗਾ।

## ਮਹਾਤਮਾਵਾਂ ਦੇ ਲਈ, ਉਹ ਚਾਰਜ ਜਾਂ ਡਿਸਚਾਰਜ?

**ਪ੍ਰਸ਼ਨਕਰਤਾ :** ਭਾਵ ਅਤੇ ਭਾਵਨਾ, ਇਹਨਾਂ ਦੋਵਾਂ ਵਿੱਚ ਕੀ ਫ਼ਰਕ ਹੈ?

**ਦਾਦਾਸ਼੍ਰੀ :** ਇਹ ਦੋਵੇਂ 'ਚੰਦੂਭਾਈ' ਵਿੱਚ ਆ ਗਏ! ਪਰ ਤੁਸੀਂ ਸਹੀ ਕਹਿੰਦੇ ਹੋ, ਭਾਵ ਅਤੇ ਭਾਵਨਾ ਵਿੱਚ ਫ਼ਰਕ ਹੈ।

**ਪ੍ਰਸ਼ਨਕਰਤਾ :** ਭਾਵਨਾ ਪਵਿੱਤਰ ਹੁੰਦੀ ਹੈ ਅਤੇ ਭਾਵ ਤਾਂ ਚੰਗਾ ਵੀ ਹੁੰਦਾ ਹੈ ਅਤੇ ਮਾੜਾ ਵੀ ਹੁੰਦਾ ਹੈ।

**ਦਾਦਾਸ਼੍ਰੀ :** ਨਹੀਂ। ਭਾਵਨਾ ਪਵਿੱਤਰ ਹੁੰਦੀ ਹੈ ਏਦਾਂ ਨਹੀਂ ਹੈ। ਭਾਵਨਾ ਤਾਂ ਅਪਵਿੱਤਰ ਨੂੰ ਵੀ ਲਾਗੂ ਹੁੰਦੀ ਹੈ। ਕਿਸੇ ਦਾ ਮਕਾਨ ਜਲਾ ਦੇਣ ਦੀ ਭਾਵਨਾ ਹੁੰਦੀ ਹੈ ਅਤੇ ਕਿਸੇ ਦਾ ਮਕਾਨ ਬਣਾ ਦੇਣ ਦੀ ਵੀ ਭਾਵਨਾ ਹੁੰਦੀ ਹੈ। ਅਰਥਾਤ ਭਾਵਨਾ ਦਾ ਉਪਯੋਗ ਦੋਵੇਂ ਪਾਸੇ ਹੋ ਸਕਦਾ ਹੈ, ਪਰ ਭਾਵ ਉਹ ਚਾਰਜ ਹੈ ਅਤੇ ਭਾਵਨਾ ਡਿਸਚਾਰਜ ਹੈ।

ਸਾਨੂੰ ਜੋ ਅੰਦਰ ਹੁੰਦਾ ਹੈ ਕਿ ਮੈਂ ਏਦਾਂ ਕਰਨਾ ਹੈ, ਏਦਾਂ ਦੇ ਜੋ ਭਾਵ ਹੁੰਦੇ ਹਨ, ਉਹ ਵੀ ਭਾਵਨਾ ਹੈ, ਉਹ ਭਾਵ ਨਹੀਂ ਹੈ। ਅਸਲ ਵਿੱਚ ਭਾਵ ਉਹੀ ਹੈ ਜੋ ਚਾਰਜ ਹੁੰਦਾ ਹੈ।

ਅਰਥਾਤ ਭਾਵ ਕਰਮ ਨਾਲ ਇਹ ਸੰਸਾਰ ਖੜਾ ਹੋਇਆ ਹੈ। ਸਾਡੇ ਤੋਂ ਕੋਈ ਕੰਮ ਨਾ ਹੋਵੇ, ਫਿਰ ਵੀ ਭਾਵ ਤਾਂ ਇਹੋ ਜਿਹਾ ਹੀ ਰੱਖਣਾ। ਆਪਣੇ ਇੱਥੇ (ਅਕ੍ਰਮ ਮਰਗ ਵਿੱਚ) ਭਾਵ ਕਰਮ (ਚਾਰਜ) ਨੂੰ ਉਡਾ ਦਿੱਤਾ ਹੈ। ਬਾਹਰ ਦੇ ਲੋਕਾਂ ਨੂੰ ਭਾਵ ਕਰਮ ਕਰਨਾ ਚਾਹੀਦਾ ਹੈ। ਅਰਥਾਤ ਸ਼ਕਤੀ ਮੰਗਣੀ ਚਾਹੀਦੀ ਹੈ। ਜਿਸਨੂੰ ਜੋ ਸ਼ਕਤੀ ਚਾਹੀਦੀ ਹੈ, ਉਹ ਸ਼ਕਤੀ ਦਾਦਾ ਭਗਵਾਨ ਦੇ ਕੋਲੋਂ ਮੰਗਣੀ ਚਾਹੀਦੀ ਹੈ।

**ਪ੍ਰਸ਼ਨਕਰਤਾ :** ਬਾਹਰ ਦੇ, ਜਗਤ ਦੇ ਜੋ ਲੋਕ ਹਨ, ਉਹਨਾਂ ਨੂੰ ਇਹ ਸ਼ਕਤੀ ਮੰਗਣੀ ਚਾਹੀਦੀ ਹੈ, ਤਾਂ ਆਪਣੇ ਮਹਾਤਮਾ ਜੋ ਸ਼ਕਤੀ ਮੰਗਦੇ ਹਨ, ਭਾਵਨਾ ਕਰਦੇ ਹਨ, ਉਹ ਕਿਸ ਵਿੱਚ ਜਾਂਦਾ ਹੈ?

**ਦਾਦਾਸ਼੍ਰੀ :** ਮਹਾਤਮਾ ਜੋ ਮੰਗਦੇ ਹਨ, ਉਹ ਡਿਸਚਾਰਜ ਵਿੱਚ ਹੈ। ਕਿਉਂਕਿ ਭਾਵਨਾ ਦੋ ਤਰ੍ਹਾਂ ਦੀ ਹੈ, ਚਾਰਜ ਅਤੇ ਡਿਸਚਾਰਜ ਦੋਵੇਂ। ਜਗਤ ਦੇ ਵਿਹਾਰ ਵਿੱਚ ਲੋਕਾਂ ਨੂੰ ਵੀ ਭਾਵਨਾ ਹੁੰਦੀ ਹੈ ਅਤੇ ਇੱਥੇ ਸਾਨੂੰ ਵੀ ਭਾਵਨਾ ਹੁੰਦੀ ਹੈ। ਪਰ ਸਾਡੀ ਭਾਵਨਾ ਡਿਸਚਾਰਜ ਦੇ ਰੂਪ ਵਿੱਚ ਹੈ ਅਤੇ ਉਹਨਾਂ ਨੂੰ ਚਾਰਜ-ਡਿਸਚਾਰਜ ਦੋਨੋ ਰੂਪਾਂ ਵਿੱਚ ਹੁੰਦੀ ਹੈ। ਪਰ ਸਾਨੂੰ ਸ਼ਕਤੀ ਮੰਗਣ ਵਿੱਚ ਕੀ ਨੁਕਸਾਨ ਹੈ?

**ਪ੍ਰਸ਼ਨਕਰਤਾ :** ਬਾਹਰ ਦੇ ਲੋਕ ਨੌ ਕਲਮਾਂ ਦੀ ਸ਼ਕਤੀ ਮੰਗਣ, ਤਾਂ ਉਹ ਭਾਵ ਕਹਾਉਂਦਾ ਹੈ ਅਤੇ ਮਹਾਤਮਾ ਸ਼ਕਤੀ ਮੰਗਣ, ਤਾਂ ਉਹ ਭਾਵ ਨਹੀਂ ਕਹਾਉਂਦਾ?

**ਦਾਦਾਸ਼੍ਰੀ :** ਬਾਹਰ ਦੇ ਲੋਕਾਂ ਦੇ ਲਈ ਉਹ ਭਾਵ ਕਹਾਉਂਦਾ ਹੈ ਅਤੇ ਸਾਡੇ ਮਹਾਤਮਾਵਾਂ ਦੇ ਲਈ ਇਹ ਭਾਵਨਾ ਹੈ। ਗੱਲ ਸਹੀ ਹੈ। ਉਹ ਭਾਵ ਕਹਾਉਂਦੇ ਹਨ, ਚਾਰਜ ਕਹਾਉਂਦਾ ਹੈ ਅਤੇ ਮਹਾਤਮਾਵਾਂ ਦੇ ਲਈ ਡਿਸਚਾਰਜ ਕਹਾਉਂਦਾ ਹੈ, ਭਾਵ ਨਹੀਂ ਕਹਾਉਂਦਾ।

## ਭਾਵ, ਐਗਜ਼ੈਕਟ ਡਿਜ਼ਾਈਨ ਅਨੁਸਾਰ

**ਪ੍ਰਸ਼ਨਕਰਤਾ :** ਇਹਨਾਂ ਨੌ ਕਲਮਾਂ ਵਿੱਚ ਜਿਵੇਂ ਕਿਹਾ ਗਿਆ ਹੈ, ਹਮੇਸ਼ਾਂ ਤੋਂ ਸਾਡੀ ਉਸੇ ਤਰ੍ਹਾਂ ਦੀ ਭਾਵਨਾ ਹੈ, ਇੱਛਾ ਹੈ, ਅਭਿਪ੍ਰਾਏ ਵੀ ਹੈ?

**ਦਾਦਾਸ਼੍ਰੀ :** ਏਦਾਂ ਲੱਗਦਾ ਜ਼ਰੂਰ ਹੈ ਕਿ ਹਮੇਸ਼ਾਂ ਤੋਂ ਇਸ ਤਰ੍ਹਾਂ ਹੀ ਕਰ ਰਿਹਾ ਸੀ, ਪਰ ਅਸਲ ਵਿੱਚ ਉਸ ਤਰ੍ਹਾਂ ਹੈ ਨਹੀਂ। ਇਸ ਤਰਫ਼ ਦਾ ਝੁਕਾਅ ਹੈ, ਇਹ ਗੱਲ ਸਹੀ ਹੈ ਪਰ ਉਹ ਝੁਕਾਅ ਨਿਸ਼ਚਿਤ ਰੂਪ ਵਿੱਚ ਇਸ ਤਰ੍ਹਾਂ ਹੋਣਾ ਚਾਹੀਦਾ ਹੈ। ਡਿਜ਼ਾਈਨਪੂਰਵਕ ਹੋਣਾ ਚਾਹੀਦਾ ਹੈ। ਝੁਕਾਅ ਤਾਂ ਹੁੰਦਾ ਹੀ ਹੈ ਕਿ ਸਾਧੂ-ਸੰਤਾਂ ਨੂੰ ਪਰੇਸ਼ਾਨ ਨਹੀਂ ਕਰਨਾ ਹੈ ਏਦਾਂ ਦੀ ਇੱਛਾ ਤਾਂ ਰਹਿੰਦੀ ਹੀ ਹੈ ਨਾ! ਪਰ ਉਹ ਡਿਜ਼ਾਈਨ ਦੇ ਅਨੁਸਾਰ ਹੋਣਾ ਚਾਹੀਦਾ ਹੈ।

**ਪ੍ਰਸ਼ਨਕਰਤਾ :** ਡਿਜ਼ਾਈਨ ਅਨੁਸਾਰ ਯਾਨੀ ਕਿਸ ਤਰ੍ਹਾਂ, ਦਾਦਾ ਜੀ?

**ਦਾਦਾਸ਼੍ਰੀ :** ਉਸ ਵਿੱਚ ਜੋ ਲਿਖਿਆ ਹੈ ਉਸ ਅਨੁਸਾਰ, ਐਗਜ਼ੈਕਟਨੈਸ (ਯਥਾਰਤ ਰੂਪ ਨਾਲ)। ਬਾਕੀ ਵੈਸੇ ਤਾਂ ਮੈਂ ਸਾਧੂ-ਸੰਤਾਂ ਨੂੰ ਪਰੇਸ਼ਾਨ ਨਹੀਂ ਕਰਨਾ ਹੈ ਏਦਾਂ ਹੁੰਦਾ ਹੈ, ਫਿਰ ਵੀ ਉਹਨਾਂ ਨੂੰ ਪਰੇਸ਼ਾਨ ਕਰਦੇ ਹੀ ਹਾਂ। ਉਸਦਾ ਕੀ ਕਾਰਣ ਹੈ? ਤਾਂ ਕਹੀਏ, ਡਿਜ਼ਾਈਨ ਅਨੁਸਾਰ ਨਹੀਂ ਹੈ ਉਸਦਾ। ਉਹ ਡਿਜ਼ਾਈਨ ਅਨੁਸਾਰ ਹੋਵੇਗਾ ਤਾਂ ਏਦਾਂ ਨਹੀਂ ਹੋਵੇਗਾ।

**ਪ੍ਰਸ਼ਨਕਰਤਾ :** ਇਹ ਜੋ ਨੌ ਕਲਮਾਂ ਹਨ, ਉਹਨਾਂ ਨੂੰ ਸਮਝਦਾਰੀ ਨਾਲ ਜੀਵਨ ਵਿੱਚ ਲਿਆਉਣਾ ਚਾਹੀਦਾ ਹੈ?

**ਦਾਦਾਸ਼੍ਰੀ :** ਨਹੀਂ, ਏਦਾਂ ਕੁੱਝ ਸਮਝਦਾਰੀ ਨਾਲ ਲਿਆਉਣਾ ਨਹੀਂ ਹੈ। ਅਸੀਂ ਕੀ ਕਹਿੰਦੇ ਹਾਂ ਕਿ ਇਹ ਅਸੀਂ ਜੋ ਕਿਹਾ ਹੈ ਕਿ ਸਿਰਫ਼ ਏਦਾਂ ਹੀ ਸ਼ਕਤੀ ਮੰਗੋ। ਉਹ ਸ਼ਕਤੀ ਹੀ ਤੁਹਾਨੂੰ ਉੱਥੇ ਐਗਜ਼ੈਕਟਨੈਸ ਵਿੱਚ ਲਿਆ ਕੇ ਰੱਖ ਦੇਵੇਗੀ। ਤੁਹਾਨੂੰ ਸਮਝਦਾਰੀ ਨਾਲ ਨਹੀਂ ਕਰਨਾ ਹੈ। ਏਦਾਂ ਹੋ ਹੀ ਨਹੀਂ ਸਕਦਾ, ਮਨੁੱਖ ਕਰ ਹੀ ਨਹੀਂ ਸਕਦਾ। ਜੇ ਸਮਝਦਾਰੀ ਨਾਲ ਕਰਨ ਜਾਈਏ ਤਾਂ ਹੋਣ ਵਾਲਾ ਨਹੀਂ ਹੈ। ਕੁਦਰਤ ਤੇ ਛੱਡ ਦੇਣਾ। ਇਸ ਲਈ 'ਹੇ ਦਾਦਾ ਭਗਵਾਨ! ਸ਼ਕਤੀ ਦਿਓ।' ਏਦਾਂ ਸ਼ਕਤੀ ਮੰਗਣ ਤੇ ਸ਼ਕਤੀ ਆਪਣੇ ਆਪ ਪ੍ਰਗਟ ਹੋਵੇਗੀ। ਬਾਅਦ ਵਿੱਚ ਯਥਾਰਤ ਰੂਪ ਵਿੱਚ ਹੋਵੇਗੀ।

ਇਹ ਤਾਂ ਬਹੁਤ ਉੱਚੀ ਚੀਜ਼ ਹੈ। ਪਰ ਜਦੋਂ ਤੱਕ ਸਮਝ ਵਿੱਚ ਨਹੀਂ ਆਉਂਦਾ ਉਦੋਂ ਤੱਕ ਸਭ ਏਦਾਂ ਹੀ ਹੈ!

ਮੈਂ ਇਹ ਕਿਸ ਲਈ ਕਿਹਾ ਹੋਵੇਗਾ ਕਿ ਸ਼ਕਤੀ ਮੰਗਣਾ, ਸ਼ਕਤੀ ਦਿਓ ਏਦਾਂ? ਖੁਦ ਡਿਜ਼ਾਈਨ ਨਹੀਂ ਕਰ ਸਕਦਾ। ਮੂਲ ਡਿਜ਼ਾਈਨ ਕਿਵੇਂ ਬਣਾ ਸਕਦਾ ਹੈ? ਅਰਥਾਤ (ਅੱਜ) ਇਹ ਇਫ਼ੈਕਟ ਹੈ। ਇਹ ਜੋ ਸ਼ਕਤੀ ਮੰਗਦੇ ਹਾਂ, ਉਹ ਕਾਜ਼ ਹੈ ਅਤੇ ਇਫ਼ੈਕਟ ਬਾਅਦ ਵਿੱਚ ਆਵੇਗੀ। ਉਹ ਇਫ਼ੈਕਟ ਵੀ ਕਿਸਦੇ ਦੁਆਰਾ ਆਉਂਦੀ ਹੈ? ਦਾਦਾ ਭਗਵਾਨ ਦੇ ਦੁਆਰਾ ਪ੍ਰਬੰਧਿਤ। ਇਫ਼ੈਕਟ ਭਗਵਾਨ ਦੇ ਥਰੂ (ਦੁਆਰਾ) ਆਉਣਾ ਚਾਹੀਦਾ ਹੈ।

ਅਰਥਾਤ ਨੌ ਕਲਮਾਂ ਦੇ ਅਨੁਸਾਰ ਸ਼ਕਤੀ ਮੰਗਦੇ ਰਹੇ ਤਾਂ ਆਪਣੇ ਆਪ ਹੀ ਫਿਰ ਨੌ ਕਲਮਾਂ ਵਿੱਚ ਰਹਿਣਗੇ, ਕਈ ਸਾਲ।

## ਜਗਤ ਦੇ ਸਬੰਧਾਂ ਤੋਂ ਮੁਕਤ ਹੋਣ ਦੇ ਲਈ

**ਪ੍ਰਸ਼ਨਕਰਤਾ :** ਇਹ ਜੋ ਨੌ ਕਲਮਾਂ ਦਿੱਤੀਆਂ ਹਨ ਉਹ ਵਿਚਾਰ, ਬਾਣੀ ਅਤੇ ਵਿਹਾਰ ਦੀ ਸ਼ੁੱਧਤਾ ਦੇ ਲਈ ਹੀ ਦਿੱਤੀਆਂ ਹਨ ਨਾ?

**ਦਾਦਾਸ਼੍ਰੀ :** ਨਹੀਂ, ਨਹੀਂ। ਅਕ੍ਰਮ ਮਾਰਗ ਵਿੱਚ ਇਸਦੀ ਜ਼ਰੂਰਤ ਹੀ ਨਹੀਂ ਹੈ। ਇਹ ਨੌ ਕਲਮਾਂ ਤਾਂ ਤੁਹਾਡੇ ਅਨੰਤ ਅਵਤਾਰਾਂ ਦੇ ਸਭ ਦੇ ਨਾਲ ਜੋ ਵੀ ਹਿਸਾਬ ਬੰਨੇ ਹੋਏ ਹਨ, ਉਹਨਾਂ ਹਿਸਾਬਾਂ ਤੋਂ ਮੁਕਤ ਹੋਣ ਦੇ ਲਈ ਦਿੱਤੀਆਂ ਹਨ। ਤੁਹਾਡੇ ਬਹੀ-ਖਾਤੇ ਸਾਫ਼ ਕਰਨ ਦੇ ਲਈ ਦਿੱਤੀਆਂ ਹਨ।

ਇਸ ਲਈ ਇਹ ਨੌ ਕਲਮਾਂ ਬੋਲਣ ਨਾਲ (ਲੋਕਾਂ ਨਾਲ ਬੰਨੇ) ਤਾਰ ਟੁੱਟ ਜਾਣਗੇ। ਲੋਕਾਂ ਦੇ ਨਾਲ ਜੋ ਤਾਰ ਜੁੜੇ ਹੋਏ ਹਨ, ਉਸ ਰਿਣਾਨੁਬੰਧ ਨਾਲ ਮੋਕਸ਼ ਅਟਕਿਆ ਹੋਇਆ ਹੈ। ਇਸ ਲਈ ਇਹਨਾਂ ਰਿਣਾਨੁਬੰਧਾਂ ਤੋਂ ਛੁੱਟਣ ਦੇ ਲਈ ਇਹ ਨੌ ਕਲਮਾਂ ਹਨ।

ਇਹਨਾਂ ਨੂੰ ਬੋਲਣ ਨਾਲ ਤੁਹਾਡੇ ਅੱਜ ਤੱਕ ਦੇ ਜੋ ਦੋਸ਼ ਹੋਏ ਹਨ ਨਾ, ਉਹ ਸਾਰੇ ਢਿੱਲੇ ਹੋ ਜਾਣਗੇ ਅਤੇ ਫਿਰ ਇਸਦਾ ਪਰਿਣਾਮ ਤਾਂ ਆਵੇਗਾ ਹੀ। ਸਾਰੇ ਦੋਸ਼ ਜਲੀ ਹੋਈ ਰੱਸੀ ਦੀ ਤਰ੍ਹਾਂ ਹੋ ਜਾਂਦੇ ਹਨ, ਫਿਰ ਐਵੇਂ ਹੱਥ ਲਗਾਉਂਦੇ ਹੀ ਢਹੇ ਹੋ ਜਾਣਗੇ।

**ਪ੍ਰਸ਼ਨਕਰਤਾ :** ਦੋਸ਼ਾਂ ਦੇ ਪ੍ਰਤੀਕ੍ਰਮਣ ਕਰਨ ਲਈ ਅਸੀਂ ਨੌ ਕਲਮਾਂ ਹਰ ਰੋਜ਼ ਬੋਲੀਏ ਤਾਂ ਕੀ ਉਸ ਨਾਲ ਸ਼ਕਤੀ ਮਿਲੇਗੀ?

**ਦਾਦਾਸ਼੍ਰੀ :** ਤੁਸੀਂ ਨੌ ਕਲਮਾਂ ਬੋਲੋ, ਉਹ ਅਲੱਗ ਹੈ ਅਤੇ ਇਹਨਾਂ ਦੋਸ਼ਾਂ ਦੇ ਪ੍ਰਤੀਕ੍ਰਮਣ ਕਰੋ, ਉਹ ਅਲੱਗ ਹੈ। ਜੋ ਦੋਸ਼ ਹੁੰਦੇ ਹਨ, ਉਸਦੇ ਪ੍ਰਤੀਕ੍ਰਮਣ ਤਾਂ ਰੋਜ਼ਾਨਾ ਕਰਨੇ ਚਾਹੀਦੇ ਹਨ।

ਅਨੰਤ ਅਵਤਾਰਾਂ ਤੋਂ ਲੋਕਾਂ ਦੇ ਨਾਲ ਰਾਗ-ਦਵੇਸ਼ ਦੇ ਜੋ ਹਿਸਾਬ ਹੋਏ ਹੁੰਦੇ ਹਨ, ਉਹ ਸਾਰੇ ਰਿਣਾਨੁਬੰਧ ਇਹਨਾਂ ਨੌ ਕਲਮਾਂ ਨੂੰ ਬੋਲਣ ਨਾਲ ਛੁੱਟ ਜਾਣਗੇ। ਇਹ ਜੋ ਪ੍ਰਤੀਕ੍ਰਮਣ ਹੈ ਨਾ, ਬਹੁਤ ਵੱਡਾ ਪ੍ਰਤੀਕ੍ਰਮਣ ਹੈ। ਇਹਨਾਂ ਨੌ ਕਲਮਾਂ ਵਿੱਚ ਸਾਰੇ ਸੰਸਾਰ ਦਾ ਪ੍ਰਤੀਕ੍ਰਮਣ ਆ ਜਾਂਦਾ ਹੈ। ਇਹਨਾਂ ਨੂੰ ਚੰਗੀ ਤਰ੍ਹਾਂ ਕਰਨਾ। ਅਸੀਂ ਤੁਹਾਨੂੰ ਛੁੱਟਣ ਦਾ ਰਾਹ ਦਿਖਾ ਦਿੰਦੇ ਹਾਂ, ਫਿਰ ਅਸੀਂ ਤਾਂ ਆਪਣੇ ਦੇਸ਼ (ਮੋਕਸ਼) ਵਿੱਚ ਚਲੇ ਜਾਵਾਂਗੇ ਨਾ!

## ਰਹੀ ਆਜੀਵਨ ਵਰਤਨਾ ਨੌ ਕਲਮਾਂ ਦੀ, ਦਾਦਾ ਨੂੰ

ਏਦਾਂ ਹੈ ਨਾ, ਇਸ ਕਾਲ ਦੇ ਹਿਸਾਬ ਨਾਲ ਲੋਕਾਂ ਵਿੱਚ ਇੰਨੀ ਸ਼ਕਤੀ ਨਹੀਂ ਹੈ। ਜਿੰਨੀ ਸ਼ਕਤੀ ਹੈ ਉਨਾਂ ਹੀ ਦਿੱਤਾ ਹੈ। ਇੰਨੀ ਭਾਵਨਾ ਕਰਨਗੇ ਤਾਂ ਉਹਨਾਂ ਦੇ ਅਗਲੇ ਜਨਮ ਵਿੱਚ ਮਨੁੱਖਤਾ ਨਹੀਂ ਜਾਵੇਗੀ, ਇਸਦੀ ਗਰੰਟੀ ਦਿੰਦਾ ਹਾਂ। ਨਹੀਂ ਤਾਂ ਅੱਜ ਅੱਸੀ ਪ੍ਰਤੀਸ਼ਤ ਵੀ ਮਨੁੱਖਤਾ ਨਾ ਰਹੇ ਏਦਾਂ ਹੋ ਗਿਆ ਹੈ।

ਸਾਡੀਆਂ ਇਹਨਾਂ ਨੌ ਕਲਮਾਂ ਵਿੱਚ ਬਹੁਤ ਉੱਚੀਆਂ ਭਾਵਨਾਵਾਂ ਹਨ। ਦੁਨੀਆ ਦੇ ਤਮਾਮ ਸ਼ਾਸਤਰਾਂ ਦਾ ਸਾਰਾ ਸਾਰ ਇਹਨਾਂ ਵਿੱਚ ਸਮਾਇਆ ਹੋਇਆ ਹੈ। ਇਹ ਨੌ ਕਲਮਾਂ ਅਸੀਂ ਆਜੀਵਨ ਪਾਲਣ ਕਰਦੇ ਆਏ ਹਾਂ, ਉਸਦੀ ਇਹ ਪੂੰਜੀ ਹੈ। ਅਰਥਾਤ ਇਹ ਸਾਡਾ ਰੋਜ਼ਾਨਾ ਦਾ ਮਾਲ ਹੈ ਜੋ ਜ਼ਾਹਿਰ ਕੀਤਾ ਹੈ (ਦੱਸਿਆ ਹੈ)। ਆਖਿਰ : ਲੋਕਾਂ ਦਾ ਕਲਿਆਣ ਹੋਵੇ ਉਸਦੇ ਲਈ। ਕਈ ਸਾਲਾਂ ਤੋਂ, ਚਾਲ਼ੀ-ਚਾਲ਼ੀ ਸਾਲਾਂ ਤੋਂ ਨਿਰੰਤਰ ਇਹ ਨੌ ਕਲਮਾਂ ਹਰ ਰੋਜ਼ ਸਾਡੇ ਅੰਦਰ ਚੱਲਦੀਆਂ ਹੀ ਰਹਿੰਦੀਆਂ ਸਨ ਜੋ ਲੋਕਾਂ ਦੇ ਲਈ ਮੈਂ ਜ਼ਾਹਿਰ ਕੀਤੀਆਂ ਹਨ।

**ਪ੍ਰਸ਼ਨਕਰਤਾ :** ਅੱਜ ਤਾਂ ਅਸੀਂ 'ਹੇ ਦਾਦਾ ਭਗਵਾਨ! ਮੈਨੂੰ ਸ਼ਕਤੀ ਦਿਓ।' ਏਦਾਂ ਕਰਕੇ ਬੋਲਦੇ ਹਾਂ। ਤਾਂ ਇਹ ਨੌ ਕਲਮਾਂ ਤੁਸੀਂ ਕਿਸ ਨੂੰ ਸੰਬੋਧਿਤ ਕਰਦੇ ਸੀ?

**ਦਾਦਾਸ਼੍ਰੀ :** ਉਹ 'ਦਾਦਾ ਭਗਵਾਨ' ਨਹੀਂ ਹੋਣਗੇ, ਪਰ ਕੋਈ ਹੋਰ ਨਾਮ ਹੋਵੇਗਾ। ਪਰ ਨਾਮ ਹੋਵੇਗਾ ਹੀ, ਉਸਨੂੰ ਹੀ ਸੰਬੋਧਿਤ ਕਰਕੇ ਕਹਿੰਦੇ ਸੀ। ਉਸਨੂੰ 'ਸ਼ੁੱਧਆਤਮਾ' ਕਹੋ ਜਾਂ ਚਾਹੇ ਜੋ ਕਹੋ। ਉਸਨੂੰ ਹੀ ਸੰਬੋਧਿਤ ਕਰਕੇ ਕਹਿੰਦੇ ਸੀ।

ਕ੍ਰਮਿਕ ਮਾਰਗ ਵਿੱਚ ਇੰਨੇ ਵੱਡੇ ਸ਼ਾਸਤਰ ਪੜ੍ਹੀਏ ਜਾਂ ਫਿਰ ਸਿਰਫ਼ ਇਹ ਨੌ ਕਲਮਾਂ ਬੋਲੀਏ ਤਾਂ ਵੀ ਬਹੁਤ ਹੋ ਗਿਆ! ਇਹਨਾਂ ਨੌ ਕਲਮਾਂ ਵਿੱਚ ਇੰਨੀ ਸ਼ਕਤੀ ਭਰੀ ਹੋਈ ਹੈ! ਗਜ਼ਬ ਦੀ ਸ਼ਕਤੀ ਹੈ, ਪਰ ਇਹ ਸਮਝ ਵਿੱਚ ਨਹੀਂ ਆਉਂਦਾ ਨਾ! ਉਹ ਤਾਂ ਅਸੀਂ ਸਮਝ ਨਹੀਂ ਸਕਦੇ ਨਾ! ਇਹ ਤਾਂ ਜਦੋਂ ਅਸੀਂ ਸਮਝਾਈਏ ਤਾਂ ਸਮਝ ਵਿੱਚ ਆਵੇਗਾ ਅਤੇ ਇਸਦੀ ਕੀਮਤ ਸਮਝ ਵਿੱਚ ਆਈ ਹੈ ਏਦਾਂ ਕਦੋਂ ਕਹਾਂ ਕਿ ਜਦੋਂ ਕੋਈ ਆ ਕੇ ਮੈਨੂੰ ਕਹੇ ਕਿ 'ਇਹ ਨੌ ਕਲਮਾਂ ਮੈਨੂੰ ਬਹੁਤ ਵਧੀਆ ਲੱਗੀਆਂ।' ਸਮਝਣ ਲਾਇਕ ਹਨ ਇਹ ਸਾਰੀਆਂ ਨੌ ਕਲਮਾਂ।

ਇਹ ਨੌ ਕਲਮਾਂ ਕਿਸੇ ਸ਼ਾਸਤਰ ਵਿੱਚ ਨਹੀਂ ਹਨ। ਪਰ ਅਸੀਂ ਜਿਸਦਾ ਪਾਲਣ ਕਰਦੇ ਹਾਂ ਅਤੇ ਜੋ ਹਮੇਸ਼ਾ ਸਾਡੇ ਅਮਲ ਵਿੱਚ ਹੀ ਹੈ, ਉਹੀ ਤੁਹਾਨੂੰ ਕਰਨ ਦੇ ਲਈ ਦਿੰਦੇ ਹਾਂ। ਸਾਡੀ ਜੋ ਵਰਤਨਾ ਹੈ ਉਸੇ ਤਰ੍ਹਾਂ ਇਹ ਕਲਮਾਂ ਲਿਖੀਆਂ ਗਈਆਂ ਹਨ। ਇਹਨਾਂ ਨੌ ਕਲਮਾਂ ਦੇ ਅਨੁਸਾਰ ਸਾਡਾ ਵਿਹਾਰ ਹੁੰਦਾ ਹੈ, ਫਿਰ ਵੀ ਅਸੀਂ ਭਗਵਾਨ ਨਹੀਂ ਕਹਾਉਂਦੇ। ਭਗਵਾਨ ਤਾਂ, ਜੋ ਅੰਦਰ ਹੈ ਉਹੀ ਭਗਵਾਨ! ਬਾਕੀ, ਕਿਸੇ ਮਨੁੱਖ ਤੋਂ ਇਹੋ ਜਿਹਾ ਵਿਹਾਰ ਹੋ ਨਹੀਂ ਸਕਦਾ।

ਚੌਦਾਂ ਲੋਕਾਂ ਦਾ ਸਾਰ ਹੈ ਇੰਨੇ ਵਿੱਚ। ਇਹ ਨੌ ਕਲਮਾਂ ਜੋ ਲਿਖੀਆਂ ਹਨ ਉਹਨਾਂ ਵਿੱਚ ਚੌਦਾਂ ਲੋਕਾਂ ਦਾ ਸਾਰ ਹੈ। ਪੂਰੇ ਚੌਦਾਂ ਲੋਕਾਂ ਦਾ ਜੋ ਦਹੀਂ ਹੈ ਉਸਨੂੰ ਰਿੜਕ ਕੇ ਇਹ ਮੱਖਣ ਕੱਢ ਕੇ ਰੱਖਿਆ ਹੈ। ਇਸ ਲਈ ਇਹ ਸਾਰੇ ਕਿੰਨੇ ਪੁੰਨਵਾਨ ਹਨ ਕਿ (ਅਕ੍ਰਮ ਮਾਰਗ ਦੀ) ਲਿਫ਼ਟ ਵਿੱਚ ਬੈਠੇ-ਬੈਠੇ ਮੋਕਸ਼

ਵਿੱਚ ਜਾ ਰਹੇ ਹਨ! ਹਾਂ, ਬੱਸ ਇੰਨੀ ਸ਼ਰਤ ਹੈ ਕਿ ਹੱਥ ਬਾਹਰ ਨਹੀਂ ਕੱਢਣਾ!

ਇਹ ਨੌ ਕਲਮਾਂ ਤਾਂ ਕਿਸੇ ਜਗ੍ਹਾ ਹੁੰਦੀਆਂ ਹੀ ਨਹੀਂ। ਨੌ ਕਲਮਾਂ ਤਾਂ ਪੂਰਨ ਪੁਰਖ ਹੀ ਲਿਖ ਸਕਦੇ ਹਨ। ਉਹ (ਆਮਤੌਰ ਤੇ) ਹੁੰਦੇ ਹੀ ਨਹੀਂ ਨਾ, ਉਹ ਹੋਣ ਤਾਂ ਲੋਕਾਂ ਦਾ ਕਲਿਆਣ ਹੋ ਜਾਵੇ।

## ਵੀਤਰਾਗ ਵਿਗਿਆਨ ਦਾ ਸਾਰ

ਇਹ ਭਾਵਨਾ ਕਰਦੇ ਸਮੇਂ ਕਿਸ ਤਰ੍ਹਾਂ ਹੋਣਾ ਚਾਹੀਦਾ ਹੈ? ਪੜ੍ਹਦੇ ਸਮੇਂ ਹਰੇਕ ਸ਼ਬਦ ਨਜ਼ਰ ਦੇ ਸਾਹਮਣੇ ਦਿਖਾਈ ਦੇਣਾ ਚਾਹੀਦਾ ਹੈ। ਜੇ ਇਸ ਤਰ੍ਹਾਂ 'ਦਿਖਾਈ ਦੇਵੇ' ਕਿ 'ਤੁਸੀਂ ਪੜ੍ਹ ਰਹੇ ਹੋ' ਇੰਝ ਕਰਦੇ ਹੋਏ ਤੁਸੀਂ ਕਿਸੇ ਹੋਰ ਜਗ੍ਹਾ ਉਲਝੇ ਹੋਏ ਨਹੀਂ ਹੋ। ਇਹ ਭਾਵਨਾ ਕਰਦੇ ਸਮੇਂ ਤੁਸੀਂ ਹੋਰ ਕਿਤੇ ਨਹੀਂ ਹੋਣੇ ਚਾਹੀਦੇ। ਅਸੀਂ ਇੱਕ ਪਲ ਦੇ ਲਈ ਵੀ ਹੋਰ ਕਿਤੇ ਵੀ ਨਹੀਂ ਜਾਂਦੇ। ਤੁਹਾਨੂੰ ਵੀ ਉਸੇ ਮਾਰਗ ਤੇ ਆਉਣਾ ਪਵੇਗਾ ਨਾ? ਜਿਸ ਜਗ੍ਹਾ ਅਸੀਂ ਹਾਂ ਉੱਥੇ ਹੀ! ਇਹ ਭਾਵਨਾ ਕਰਨ ਨਾਲ ਪੂਰਨ ਹੁੰਦੇ ਜਾਵੋਗੇ। ਇੰਨੀ ਭਾਵਨਾ ਕਰਨ ਯੋਗ ਹੈ।

ਹਾਂ, ਜੋ ਮਨ-ਬਚਨ-ਕਾਇਆ ਦੀ ਏਕਤਾ ਨਾਲ ਬੋਲੇ ਉਹੀ ਭਾਵਨਾ ਹੈ। ਇਸ ਲਈ ਇਸਨੂੰ ਜਰੂਰ ਕਰਨਾ। ਇਸ ਲਈ ਹੁਣ ਤੁਸੀਂ ਇਹ ਨੌ ਕਲਮਾਂ ਤਾਂ ਜ਼ਰੂਰ ਕਰਨਾ। ਇਹ ਨੌ ਕਲਮਾਂ ਪੂਰੇ ਵੀਤਰਾਗ ਵਿਗਿਆਨ ਦਾ ਸਾਰ ਹਨ! ਅਤੇ ਪ੍ਰਤੀਕ੍ਰਮਣ-ਪ੍ਰਤਿਆਖਿਆਨ ਸਭ ਉਸ ਵਿੱਚ ਸਮਾ ਗਿਆ ਹੈ। ਇਹੋ ਜਿਹੀਆਂ ਨੌ ਕਲਮਾਂ ਕਿਸੇ ਜਗ੍ਹਾ ਨਹੀਂ ਨਿਕਲੀਆਂ ਸਨ। ਜਿਵੇਂ ਇਹ ਬ੍ਰਹਮਚਰਿਆ ਦੀ ਪੁਸਤਕ ਨਹੀਂ ਨਿਕਲੀ ਸੀ, ਉਸੇ ਤਰ੍ਹਾਂ ਇਹ ਨੌ ਕਲਮਾਂ ਵੀ ਨਹੀਂ ਨਿਕਲੀਆਂ ਹਨ। ਜੇ ਇਹ ਨੌ ਕਲਮਾਂ ਪੜ੍ਹੀਏ ਨਾ ਅਤੇ ਭਾਵਨਾ ਕਰੇ ਤਾਂ ਦੁਨੀਆਂ ਵਿੱਚ ਕਿਸੇ ਦੇ ਨਾਲ ਵੈਰ ਨਾ ਰਹੇ, ਸਭ ਦੇ ਨਾਲ ਮਿੱਤਰਤਾ ਹੋ ਜਾਵੇ। ਇਹ ਨੌ ਕਲਮਾਂ ਤਾਂ ਸਾਰੇ ਸ਼ਾਸਤਰਾਂ ਦਾ ਸਾਰ ਹਨ।

– ਜੈ ਸੱਚਿਦਾਨੰਦ

## ਨੌਂ ਕਲਮਾਂ (ਭਾਵਨਾਵਾਂ)

1. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ (ਦੁਖੇ), ਨਾ ਦੁਭਾਇਆ (ਦੁਖਾਇਆ) ਜਾਏ ਜਾਂ ਦੁਭਾਉਣ (ਦੁਖਾਉਣ) ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੇਰੇ ਤੋਂ ਕਿਸੇ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

2. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭੇ, ਨਾ ਦੁਭਾਇਆ ਜਾਏ ਜਾਂ ਦੁਭਾਉਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭਾਇਆ ਜਾਏ ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

3. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਉਪਦੇਸ਼ਕ ਸਾਧੂ, ਸਾਧਵੀ ਜਾ ਆਚਾਰਿਆ ਦਾ ਅਵਰਣਵਾਦ, ਅਪਰਾਧ, ਅਵਿਨਯ ਨਾ ਕਰਨ ਦੀ ਪਰਮ ਸ਼ਕਤੀ ਦਿਓ।

4. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਕਿੰਚਿਤਮਾਤਰ ਵੀ ਅਭਾਵ, ਤਿਰਸਕਾਰ ਕਦੇ ਵੀ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

5. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਨਾਲ ਕਦੇ ਵੀ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਨਾ ਬੋਲੀ ਜਾਵੇ, ਨਾ ਬੁਲਵਾਈ ਜਾਵੇ ਜਾਂ ਬੋਲਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਕੋਈ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਬੋਲੇ ਤਾਂ ਮੈਨੂੰ ਮ੍ਰਦੂ-ਤ੍ਰਿਜੂ (ਮਿੱਠੀ) ਭਾਸ਼ਾ ਬੋਲਣ ਦੀ ਸ਼ਕਤੀ ਦਿਓ

6. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਇਸਤਰੀ, ਪੁਰਖ ਜਾਂ ਨਪੁਸੰਗ, ਕੋਈ ਵੀ ਲਿੰਗਧਾਰੀ ਹੋਵੇ, ਤਾਂ ਉਸਦੇ ਸਬੰਧ ਵਿੱਚ ਕਿੰਚਿਤਮਾਤਰ ਵੀ ਵਿਸ਼ੈ-ਵਿਕਾਰ ਸਬੰਧੀ ਦੋਸ਼, ਇੱਛਾਵਾਂ, ਚੇਸ਼ਠਾਵਾਂ ਜਾਂ ਵਿਚਾਰ ਸਬੰਧੀ ਦੋਸ਼ ਨਾ ਕੀਤੇ ਜਾਣ, ਨਾ ਕਰਵਾਏ ਜਾਣ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੈਨੂੰ ਨਿਰੰਤਰ ਨਿਰਵਿਕਾਰ ਰਹਿਣ ਦੀ ਪਰਮ ਸ਼ਕਤੀ ਦਿਓ।

7. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਰਸ ਵਿੱਚ ਲੁਬੱਧਤਾ ਨਾ ਹੋਵੇ ਇਹੋ ਜਿਹੀ ਸ਼ਕਤੀ ਦਿਓ।

ਸਮਰਸੀ ਆਹਾਰ ਲੈਣ ਦੀ ਪਰਮ ਸ਼ਕਤੀ ਦਿਓ।

8. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਪ੍ਰਤੱਖ ਜਾਂ ਪਰੋਕਸ਼, ਜੀਵਿਤ ਜਾਂ ਮ੍ਰਿਤ, ਕਿਸੇ ਦਾ ਕਿੰਚਿਤਮਾਤਰ ਵੀ ਅਵਰਣਵਾਦ, ਅਪਰਾਧ, ਅਵਿਨਯ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

9. ਹੇ ਦਾਦਾ ਭਗਵਾਨ! ਮੈਨੂੰ ਜਗਤ ਕਲਿਆਣ ਕਰਨ ਵਿੱਚ ਨਿਮਿਤ ਬਣਨ ਦੀ ਪਰਮ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ।

(ਇੰਨਾ ਤੁਸੀਂ ਦਾਦਾ ਭਗਵਾਨ ਤੋਂ ਮੰਗਿਆ ਕਰੋ। ਇਹ ਹਰ ਰੋਜ਼ ਮੰਤਰ ਦੀ ਤਰ੍ਹਾਂ ਪੜ੍ਹਨ ਦੀ ਚੀਜ਼ ਨਹੀਂ ਹੈ, ਹਿਰਦੇ ਵਿੱਚ ਰੱਖਣ ਦੀ ਚੀਜ਼ ਹੈ। ਇਹ ਹਰ ਰੋਜ਼ ਉਪਯੋਗ ਪੂਰਵਕ ਭਾਵਨਾ ਕਰਨ ਦੀ ਚੀਜ਼ ਹੈ। ਇੰਨੇ ਪਾਠ ਵਿੱਚ ਸਾਰੇ ਸ਼ਾਸਤਰਾਂ ਦਾ ਸਾਰ ਆ ਜਾਂਦਾ ਹੈ।)

◆ ◆ ◆ ◆ ◆ ◆ ◆

## ਪ੍ਰਤੀਕ੍ਰਮਣ ਵਿਧੀ

ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਦੇਹਧਾਰੀ (ਜਿਸਦੇ ਪ੍ਰਤੀ ਦੋਸ਼ ਹੋਇਆ ਹੋਵੇ, ਉਸ ਵਿਅਕਤੀ ਦਾ ਨਾਮ) ਦੇ ਮਨ-ਵਚਨ-ਕਾਇਆ ਦੇ ਯੋਗ, ਭਾਵਕਰਮ-ਦ੍ਰਵਯਕਰਮ-ਨੋਕਰਮ ਤੋਂ ਭਿੰਨ ਐਸੇ ਹੇ ਸ਼ੁੱਧਾਤਮਾ ਭਗਵਾਨ! ਤੁਹਾਡੀ ਸਾਕਸ਼ੀ ਵਿੱਚ, ਅੱਜ ਦਿਨ ਭਰ ਵਿੱਚ ਮੇਰੇ ਤੋਂ ਜੋ ਜੋ* *ਦੋਸ਼ ਹੋਏ ਹਨ, ਉਸਦੇ ਲਈ ਮਾਫ਼ੀ ਮੰਗਦਾ ਹਾਂ। ਹਿਰਦੇ ਤੋਂ ਬਹੁਤ ਪਛਚਾਤਾਪ ਕਰਦਾ ਹਾਂ। ਮੈਨੂੰ ਮਾਫ਼ ਕਰੋ। ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਕਦੇ ਵੀ ਨਹੀਂ ਕਰਾਂਗਾ, ਇਹ ਦ੍ਰਿੜ ਨਿਸ਼ਚੈ ਕਰਦਾ ਹਾਂ। ਉਸਦੇ ਲਈ ਮੈਨੂੰ ਪਰਮ ਸ਼ਕਤੀ ਦਿਓ।

*** ਕ੍ਰੋਧ-ਮਾਨ-ਮਾਇਆ-ਲੋਭ, ਵਿਸ਼ੇ-ਵਿਕਾਰ, ਕਸ਼ਾਏ ਆਦਿ ਨਾਲ ਕਿਸੇ ਨੂੰ ਵੀ ਦੁੱਖ ਪਹੁੰਚਾਇਆ ਹੋਵੇ, ਉਹਨਾਂ ਦੋਸ਼ਾਂ ਨੂੰ ਮਨ ਵਿੱਚ ਯਾਦ ਕਰਨਾ।

◆ ◆ ◆ ◆ ◆ ◆ ◆

## ਦਾਦਾ ਭਗਵਾਨ ਨਾ ਅਸੀਮ ਜੈ ਜੈਕਾਰ ਹੋ

(ਹਰ ਰੋਜ਼ ਘੱਟ ਤੋਂ ਘੱਟ 10 ਮਿੰਟ ਤੋਂ ਲੈ ਕੇ 50 ਮਿੰਟ ਤੱਕ ਜੋਰ ਨਾਲ ਬੋਲਿਆ ਕਰੋ)

◆ ◆ ◆ ◆ ◆ ◆ ◆

# ਦਾਦਾ ਭਗਵਾਨ ਫ਼ਾਂਊਡੇਸ਼ਨ ਦੁਆਰਾ ਪ੍ਰਕਾਸ਼ਿਤ ਗ੍ਰੰਥ

## ਹਿੰਦੀ

1. ਗਿਆਨੀ ਪੁਰਖ ਦੀ ਪਹਿਚਾਣ
2. ਸਰਵ ਦੁੱਖਾਂ ਤੋਂ ਮੁਕਤੀ
3. ਕਰਮ ਦਾ ਵਿਗਿਆਨ
4. ਆਤਮ ਬੋਧ
5. ਮੈਂ ਕੌਣ ਹਾਂ?
6. ਵਰਤਮਾਨ ਤੀਰਥੰਕਰ ਸ਼੍ਰੀ ਸੀਮੰਧਰ ਸਵਾਮੀ
7. ਭੁਗਤੇ ਉਸੇ ਦੀ ਭੁੱਲ
8. ਐਡਜਸਟ ਐਵਰੀਵੇਅਰ
9. ਟਕਰਾਵ ਟਾਲ਼ੋ
10. ਹੋਇਆ ਸੋ ਨਿਆ
11. ਚਿੰਤਾ
12. ਕਰੋਧ
13. ਪ੍ਰਤੀਕ੍ਰਮਣ
14. ਦਾਦਾ ਭਗਵਾਨ ਕੌਣ?
15. ਪੈਸਿਆ ਦਾ ਵਿਹਾਰ
16. ਅੰਤ:ਕਰਣ ਦਾ ਸਵਰੂਪ
17. ਜਗਤ ਕਰਤਾ ਕੌਣ?
18. ਤ੍ਰਿਮੰਤਰ
19. ਭਾਵਨਾ ਨਾਲ ਸੁਧਰੇ ਜਨਮੋਂ-ਜਨਮ
20. ਮਾਤਾ ਪਿਤਾ ਅਤੇ ਬੱਚਿਆਂ ਦਾ ਵਿਹਾਰ
21. ਸਮਝ ਨਾਲ ਪ੍ਰਾਪਤ ਬ੍ਰਹਮਚਰਿਆ
22. ਦਾਨ
23. ਮਾਨਵ ਧਰਮ
24. ਸੇਵਾ-ਪਰਉਪਕਾਰ
25. ਮੌਤ ਸਮੇ, ਪਹਿਲਾਂ ਅਤੇ ਬਾਅਦ
26. ਪ੍ਰੇਮ
27. ਨਿਜਦੋਸ਼ ਦਰਸ਼ਨ ਨਾਲ਼... ਨਿਰਦੋਸ਼
28. ਪਤੀ-ਪਤਨੀ ਦਾ ਅਲੌਕਿਕ ਵਿਹਾਰ
29. ਕਲ਼ੇਸ਼ ਰਹਿਤ ਜੀਵਨ
30. ਗੁਰੂ-ਸ਼ਿਸ਼ਯ
31. ਅਹਿੰਸਾ
32. ਸੱਚ-ਝੂਠ ਦੇ ਰਹੱਸ
33. ਚਮਤਕਾਰ
34. ਪਾਪ-ਪੁੰਨ
35. ਵਾਣੀ, ਵਿਹਾਰ ਵਿੱਚ...
36. ਕਰਮ ਦਾ ਵਿਗਿਆਨ
37. ਆਪਤਬਾਣੀ-1, 2, 3, 4, 5, 6, 7, 8, 9
38. ਆਪਤਬਾਣੀ-13, 14 (ਭਾਗ-1)

## ਪੰਜਾਬੀ

1. ਐਡਜਸਟ ਐਵਰੀਵੇਅਰ
2. ਹੋਇਆ ਸੋ ਨਿਆਂ
3. ਚਿੰਤਾ
4. ਭੁਗਤੇ ਉਸੇ ਦੀ ਭੁੱਲ
5. ਅੰਤ:ਕਰਣ ਦਾ ਸਵਰੂਪ
6. ਕਰਮ ਦਾ ਸਿਧਾਂਤ
7. ਪ੍ਰਤੀਕ੍ਰਮਣ
8. ਸੇਵਾ-ਪਰ-ਉਪਕਾਰ

* ਦਾਦਾ ਭਗਵਾਨ ਫ਼ਾਉਂਡੇਸ਼ਨ ਦੁਆਰਾ ਗੁਜਰਾਤੀ ਭਾਸ਼ਾ ਵਿੱਚ ਬਹੁਤ ਸਾਰੀਆਂ ਪੁਸਤਕਾਂ ਪ੍ਰਕਾਸ਼ਿਤ ਹੋਈਆ ਹਨ। ਵੈਬਸਾਈਟ www.dadabhagwan.org ਤੋ ਵੀ ਤੁਸੀਂ ਇਹ ਸਭ ਪੁਸਤਕਾਂ ਪ੍ਰਾਪਤ ਕਰ ਸਕਦੇ ਹੋ।
* ਦਾਦਾ ਭਗਵਾਨ ਫ਼ਾਉਂਡੇਸ਼ਨ ਦੁਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜੀ ਭਾਸ਼ਾ ਵਿੱਚ ਦਾਦਾਬਾਣੀ ਮੈਗਜ਼ੀਨ ਪ੍ਰਕਾਸ਼ਿਤ ਹੁੰਦੀ ਹੈ।

# ਪ੍ਰਾਪਤੀ ਸਥਾਨ

## ਦਾਦਾ ਭਗਵਾਨ ਪਰਿਵਾਰ

| | | |
|---|---|---|
| ਅਡਾਲਜ | : | ਤ੍ਰਿਮੰਦਰ ਸੰਕੁਲ, ਸੀਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ, ਪੋਸਟ: ਅਡਾਲਜ, ਜਿਲ੍ਹਾ ਗਾਂਧੀਨਗਰ, ਗੁਜਰਾਤ - 382421 ਫੋਨ: (079) 39830100, E-mail: info@dadabhagwan.org |
| ਅਹਿਮਦਾਬਾਦ | : | ਦਾਦਾ ਦਰਸ਼ਨ, 5 ਮਮਤਾ ਪਾਰਕ ਸੁਸਾਇਟੀ, ਨਵਗੁਜਰਾਤ ਕਾਲੇਜ਼ ਦੇ ਪਿੱਛੇ ਉਸਮਾਨਪੁਰਾ, ਅਹਿਮਦਾਬਾਦ - 380014. ਫੋਨ : (079) 27540408 |
| ਰਾਜਕੋਟ | | ਤ੍ਰਿਮੰਦਰ, ਅਹਿਮਦਾਬਾਦ-ਰਾਜਕੋਟ ਹਾਈਵੇ, ਤਰਘੜੀਆ ਚੌਂਕੜੀ (ਸਰਕਲ), ਪੋਸਟ : ਮਲਿਆਸਣ, ਜਿਲ੍ਹਾ ਰਾਜਕੋਟ। ਫੋਨ: 9274111393 |
| ਭੁੱਜ | : | ਤ੍ਰਿਮੰਦਰ, ਹਿੱਲ ਗਾਰਡਨ ਦੇ ਪਿੱਛੇ, ਏਅਰਪੋਰਟ ਰੋਡ। ਫੋਨ: (02832) 290123 |
| ਗੋਧਰਾ | : | ਤ੍ਰਿਮੰਦਰ, ਭਾਮੀਆਂ ਪਿੰਡ, ਐਫ.ਸੀ.ਆਈ ਗੋਦਾਮ ਦੇ ਸਾਹਮਣੇ, ਗੋਧਰਾ, ਜਿਲ੍ਹਾ ਪੰਚਮਹਿਲ। ਫੋਨ: (02672) 262300 |
| ਬੜੋਦਰਾ | : | ਦਾਦਾ ਮੰਦਰ, 18, ਮਾਮਾ ਦੀ ਪੋਲ ਮੁਹੱਲਾ, ਰਾਵਪੁਰਾ ਪੁਲੀਸ ਸਟੇਸ਼ਨ ਦੇ ਸਾਹਮਣੇ, ਸਲਾਟਵਾੜਾ, ਬੜੋਦਰਾ। ਫੋਨ: (0265) 2414142 |

| | | | |
|---|---|---|---|
| ਮੁੰਬਈ | 9323528901 | ਦਿੱਲੀ | 9310022350 |
| ਕਲਕੱਤਾ | 033-32933885 | ਚੇਨੰਈ | 9380159957 |
| ਜੈਪੁਰ | 9351408285 | ਭੋਪਾਲ | 9425024405 |
| ਇੰਦੌਰ | 9893545351 | ਜਬਲਪੁਰ | 9425160428 |
| ਰਾਏਪੁਰ | 9425245616 | ਭਿਲਾਈ | 9827481336 |
| ਪਟਨਾ | 9431015601 | ਅਮਰਾਵਤੀ | 9823127601 |
| ਬੈਂਗਲੂਰ | 9590979099 | ਹੈਦਰਾਬਾਦ | 9989877786 |
| ਪੂਨਾ | 9860797920 | ਜਲੰਧਰ | 9814063043 |

| | | | | | |
|---|---|---|---|---|---|
| U.S.A. | : | Dada Bhagwan Vignan Institute: 100, SW Redbud Lane, Topeka, Kansas 66606 Tel.: +1877-505 (DADA)3232, Email: info@us.dadabhagwan.org | | | |
| U.K. | : | +44 (0) 330 111 DADA 3232 | UAE | : | +971 557316937 |
| Kenya | : | +254 722 722 063 | Singapore | : | +65 81129229 |
| Australia | : | +61 421127947 | NZ | : | +64 21 0376434 |

**Website : www.dadabhagwan.org**

# ਸਾਰ, ਸਾਰੇ ਸ਼ਾਸਤਰਾਂ ਦਾ!

ਕ੍ਰਮਿਕ ਮਾਰਗ ਦੇ ਇੰਨੇ ਵੱਡੇ ਸ਼ਾਸਤਰ ਪੜ੍ਹੀਏ ਜਾਂ ਫਿਰ ਸਿਰਫ਼ ਇਹ ਨੌ ਕਲਮਾਂ ਬੋਲੀਏ ਤਾਂ ਵੀ ਬਹੁਤ ਹੋ ਗਿਆ! ਨੌ ਕਲਮਾਂ ਵਿੱਚ ਗਜ਼ਬ ਦੀ ਸ਼ਕਤੀ ਹੈ! ਇਹ ਨੌ ਕਲਮਾਂ ਕਿਸੇ ਸ਼ਾਸਤਰ ਵਿੱਚ ਨਹੀਂ ਹਨ ਪਰ ਸਾਡੇ ਜੀਵਨ ਵਿੱਚ ਅਸੀਂ ਜਿਨ੍ਹਾਂ ਭਾਵਨਾਵਾਂ ਦਾ ਪਾਲਣ ਕਰਦੇ ਹਾਂ ਅਤੇ ਜੋ ਹਮੇਸ਼ਾਂ ਸਾਡੇ ਅਮਲ ਵਿੱਚ ਹੀ ਹੈ, ਉਹ ਤੁਹਾਨੂੰ ਕਰਨ ਦੇ ਲਈ ਦਿੰਦੇ ਹਾਂ। ਇਸ ਲਈ ਤੁਸੀਂ ਇਹ ਨੌ ਕਲਮਾਂ ਤਾਂ ਜ਼ਰੂਰ ਕਰਨਾ। ਇਹ ਨੌ ਕਲਮਾਂ ਸਾਰੇ ਵੀਤਰਾਗ ਵਿਗਿਆਨ ਦਾ ਸਾਰ ਹਨ।

–ਦਾਦਾਸ਼੍ਰੀ

dadabhagwan.org

ISBN 978-93-87551-58-9

Printed in India

Price ₹20